ਪੰਡਿਤ ਗੋਪਾਲ ਸਿੰਘ ਜੀ ਦੀ ਯਾਦ ਵਿਚ

# ਇਕ ਜੁਗ ਸਮਾਪਤ

*—ਸਾਧੂ ਸਿੰਘ ਕਿਸਾਨ*

ਸਮਾਜ ਦੀ ਜੁਗ ਬਦਲੀ ਨਾਲ, ਚੰਨ ਸੂਰਜ, ਤਾਰਿਆਂ ਦੀ ਗਰਦਿਸ਼ ਵਿਚ ਕੋਈ ਫਰਕ ਨਹੀਂ ਪੈਂਦਾ। ਜੁਗ ਬਦਲਦੇ ਰਹਿੰਦੇ ਹਨ ਪਰ ਸਮਾਂ ਇਕ ਰਸ, ਆਪਣੀ ਤੋਰ, ਤੁਰਦਾ ਰਹਿੰਦਾ ਹੈ। ਕਿਸੇ ਦੇਸ਼ ਦਾ ਨਿਆਂ ਪਾਲਕ ਸਮਰਾਟ, ਅਚਾਨਕ ਮੌਤ ਦਾ ਗ੍ਰਾਸ ਬਣ ਜਾਇ, ਸਾਰਾ ਮੁਲਕ ਧਾਹੀਂ ਰੋਂਦਾ ਫਿਰੇ, ਸਮੇਂ ਨੂੰ ਕੋਈ ਫ਼ਰਕ ਨਹੀਂ ਪੈਂਦਾ।

ਕਿਸੇ ਪਰਿਵਾਰ ਦਾ, ਇੱਕੋ ਇੱਕ, ਮੇਹਨਤ ਮਜ਼ਦੂਰੀ ਕਰਕੇ, ਰੋਟੀ ਦਾ ਜੁਗਾੜ ਕਰਨ ਵਾਲਾ, ਹਾਦਸੇ ਦਾ ਸ਼ਿਕਾਰ ਹੋ ਜਾਇ, ਸਮੇਂ ਦਾ ਚੱਕਰ ਓਵੇਂ ਕਿਵੇਂ ਚਲਦਾ ਰਹਿੰਦਾ ਹੈ।

ਇਕ ਬਿਰਧ ਮਾਂ ਬਾਪ ਦਾ ਇਕਲੌਤਾ ਨੌਜਵਾਨ ਬੇਟਾ, ਸਮੇਂ ਦੇ ਚੱਕਰ 'ਚ ਫਸ ਜਾਇ, ਬੁਢਿਆਂ ਦੀ ਕੁਰਲਾਹਟ ਓਹਦੀ ਕੰਨੀਂ ਨਹੀਂ ਪੈਂਦੀ।

ਵੰਡਾਰੇ ਵੇਲੇ, ਲੱਖਾਂ ਲੋਕ ਰੁਲ ਕੇ ਮਰ ਗਏ, ਲੱਖਾਂ ਬੇ ਇਜ਼ਤ ਹੋਏ ਸਮੇਂ ਦਾ ਵਹਿਣ, ਸ਼ਾਂਤ ਵਗਦਾ ਰਿਹਾ। ਇਸ ਦੁਨੀਆਂ ਤੇ ਬੜੇ ਵੱਡੇ-ਵੱਡੇ ਵਿਦਵਾਨ-ਸਿਆਣੇ ਲੋਕ ਆਏ, ਜਿਨ੍ਹਾਂ ਸਮਾਜਾਂ ਚ ਉਥਲ ਪੁਥਲ ਪੈਦਾ ਕਰ ਦਿੱਤੀ ਪਰ ਚਰਖ ਦੀ ਗਰਦਿਸ਼ ਨਿਰੰਤਰ ਚਲਦੀ ਰਹੀ।

ਅੱਜ ਮੇਰੀਆਂ ਅੱਖਾਂ ਸਾਹਮਣੇ ਉਹ ਸਮਾਂ ਘੁੰਮਦਾ ਪ੍ਰਤੀਤ ਹੋ ਰਿਹੈ, ਜਦੋਂ ਸ੍ਰੀਮਾਨ ਪੰਡਿਤ ਜਗਤ ਸਿੰਘ ਜੀ ਖੰਡੂ ਵਾਲੀਆਂ ਦੇ, ਪੁਰਾਤਨ ਰਿਸ਼ੀਆਂ ਵਰਗੇ ਵਿਦਿਆਲੇ ਵਿਚ, ਹਿੰਦੂ ਪਰਿਵਾਰ ਦਾ ਅਤਿ ਸੁੰਦਰ, ਹੋਣਹਾਰ ਲੜਕਾ, ਸਰਕਾਰੀ ਸਕੂਲ ਦੀਆਂ ਦਸ ਜਮਾਤਾਂ ਬਾਦ, ਪੰਡਿਤਾਊ ਵਿਦਿਆ ਸਿੱਖਣ ਏਥੇ ਦਾਖਲ ਹੋ ਗਿਆ। ਬਾਲਕ ਗੋਪਾਲ ਦਾਸ, ਸੁੰਦਰ-ਚੰਚਲ ਛੈਲ ਛਬੀਲਾ-ਤੇਜ਼ ਤਰਾਰ ਪੜ੍ਹਨ ਵਿਚ ਪੂਰਾ ਹੁਸ਼ਿਆਰ ਸੀ। ਹਰ ਵੇਲੇ ਟਪੂੰ ਟਪੂੰ ਕਰਦਾ ਰਹਿੰਦਾ। ਕਿਤੇ ਵੀ ਇਕ ਥਾਂ ਨਾਂ ਟਿਕਦਾ। ਸਾਲ ਕੁ ਏਥੇ ਰਹਿ ਕੇ ਅੱਗੇ ਚਲਾ ਗਿਆ।

ਉਸ ਵੇਲੇ ਦੇ ਸੁਪ੍ਰਸਿੱਧ ਜਥੇਦਾਰ ਸੰਤ ਅਤਰ ਸਿੰਘ ਜੀ ਨੇ 'ਦਾਸ' ਤੋਂ 'ਸਿੰਘ' ਬਣ ਚੁੱਕੇ ਮੁੰਡੇ ਦਾ, ਮਨ ਮੋਹ ਲਿਆ ਅਤੇ ਢੁਲਕਈਏ ਵਜੋਂ ਨਾਲ ਲੈ ਲਿਆ।

ਸੰਤਾਂ ਤੋਂ ਪਹਿਲਾਂ ਦੋ ਸ਼ਬਦ ਪੜ੍ਹਨ ਦਾ ਅਵਸਰ ਮਿਲ ਜਾਂਦਾ। ਜਿਵੇਂ, ਪਹਿਲਾਂ ਰਿਸ਼ੀ ਆਸ਼੍ਰਮ ਨੇ, ਬਹੁਤਾ ਚਿਰ ਨਹੀਂ ਸੀ ਬੰਨ੍ਹਿਆ, ਤਿਵੇਂ ਸੰਤ ਅਤਰ ਸਿੰਘ ਜੀ ਦੀਆਂ ਇੰਦ੍ਰ ਮੋਹਣੀਆਂ ਵੀ ਗੂੜ੍ਹੀ ਮੋਹ ਫਾਸ ਨਾ ਪਾ ਸੱਕੀਆਂ। ਹੋਰ ਵੀ ਕਈ ਸਾਧਾਂ, ਜਥੇਦਾਰਾਂ ਨਾਲ ਫਿਰ ਕੇ, ਗਿਆਨ ਹਾਸਲ ਕੀਤਾ। ਖੁਲ੍ਹੇ ਅਕਾਸ਼ੀਂ ਉਡਣ ਵਾਲਾ ਮਨ-ਕਿਤੇ ਬੱਝ ਨਾ



ਸਕਿਆ। ਵੱਡੇ ਛੋਟੇ ਮੇਲਿਆਂ ਵਿਚ ਲੈਕਚਰ ਕਰਨਾ, ਵਿਚ ਵਾਰ ਸ਼ਬਦ ਵੀ ਪੜ ਲੈਣਾਂ। ਢੋਲਕ ਛੈਣਿਆਂ ਵਾਲੇ ਆਪੇ ਆ ਜੁੜਨੇ ਤਾਂ ਦੀਵਾਨ ਲੱਗ ਜਾਣਾ।

ਸਾਡੇ ਪਿੰਡ ਕੋਈ ਨਾ ਕੋਈ ਜਥਾ ਆਇਆ ਰਹਿਣਾ। ਸੰਤ ਖੰਡੂ ਵਾਲਿਆਂ ਦਾ ਫੇਰਾ, ਏਥੇ ਆਮ ਰਹਿੰਦਾ। ਸੰਤ ਜੀ ਨੇ ਸਾਡੇ ਘਰ ਦੋ ਅਖੰਡ ਪਾਠ ਕੀਤੇ। ਪਾਠੀਆਂ ਵਿਚ ਗੁਪਾਲ ਸਿੰਘ ਜੀ (ਅਜੇ ਪੰਡਿਤ ਨਹੀਂ ਸਨ ਵੱਜਦੇ) ਵੀ ਸ਼ਾਮਲ ਸਨ। ਸੰਤਾਂ ਹੁਕਮ ਕੀਤਾ, ਗੁਪਾਲ ਸਿੰਘ ਦੀਵਾਨ ਸਜਾਓ। ਸੰਤਾ ਸਿੰਘ 'ਛਾਂਗਾ' ਢੋਲਕੀ ਵਜਾ ਰਿਹਾ ਸੀ। ਮੈਂ ਤੇ ਰਹਿਮਤ ਈਸਾਈ ਛੈਣਿਆਂ ਵਾਲਿਆਂ ਵਿਚ ਸਾਂ। ਜਦੋਂ ਸ਼ਬਦ ਚੁੱਕਿਆ, ਸੰਤਾਂ ਸਿੰਘ ਉਖੜ ਗਿਆ। ਕਾਰਨ ਇਹ ਸੀ, ਗੁਪਾਲ ਸਿੰਘ ਜੀ ਰਾਗ-ਤਾਲ ਦੇ ਬਹੁਤੇ ਪਾਬੰਦ ਨਹੀਂ ਸਨ। ਆਪ ਢੋਲਕੀ ਵਜਾ ਕੇ ਵਖਾਈ, ਰਹਿਮਤ ਆਂਹਦਾ, ਓਏ! ਸੋਹਣਾ ਜਥੇਦਾਰ ਬੜਾ ਕੁਝ ਜਾਣਦਾ ਜੇ!

ਗੋਹਰ ਸਨਾਸ਼ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਜਾਚਿਆ, ਸੁੱਚਾ ਮੋਤੀ ਹੈ, ਪਰਖ ਖਜ਼ਾਨੇ ਪਾਇਆ। ਜਦੋਂ ਹਜ਼ੂਰੀ ਵਖਿਆਨ ਕਾਰ ਹੋ ਗਏ, ਵਡੇ ਮੇਲਿਆਂ ਵਿਚ ਦੀਵਾਨ ਸਜਾਣ ਲੱਗ ਪਏ। ਕਹਿਣ ਢੰਗ ਪ੍ਰਭਾਵਸ਼ਾਲੀ ਰਸਨਾ 'ਚ ਕੋਈ ਰੁਕਾਵਟ ਨਹੀਂ। ਗੁਰਬਾਣੀ, ਭਾਈ ਗੁਰਦਾਸ, ਨੰਦ ਲਾਲ, ਉਰਦੂ ਫ਼ਾਰਸੀ, ਕੁਰਾਨ ਦੀਆਂ ਆਇਤਾਂ, ਸੰਸਕ੍ਰਿਤ ਦੇ ਸ਼ਲੋਕ, ਵਾਰਿਸ, ਬੁਲ੍ਹਾ, ਸ਼ਾਹ ਹੁਸੈਨ, ਸਭ ਕੁਝ ਇੰਜ ਰਸਨਾਰਕੇ ਚਲਦਾ, ਸੰਗਤਾਂ ਪੰਡਿਤ ਜੀ ਕਹਿਣ ਤੇ ਮਜਬੂਰ ਹੋ ਗਈਆਂ।

ਦੀਵਾਨ ਦੇ ਭੋਗ ਤੋਂ ਪਹਿਲਾਂ, ਮਾਸ ਸ਼ਰਾਬ ਛੱਡ ਕੇ, ਗੁਰੂ ਲੜ ਲੱਗਣ ਵਾਸਤੇ ਕਹਿਣਾ, ਜਾਗਿਆਸੂਆਂ ਦੀਆਂ ਲਾਇਨਾਂ ਲੱਗ ਜਾਂਦੀਆਂ। ਬੀਬੀਆਂ ਵੱਖਰੀ ਲਾਈਨ 'ਚ ਖਲੋਣ। ਹੁਣ ਸਿੰਘਾਂ ਦੀ ਲਾਈਨ ਛੋਟੀ ਰਹਿ ਗਈ ਹੈ। ਬੜੀ ਵਾਰ ਅੱਖੀਂ ਵੇਖਿਆ, ਸੈਂਕੜੇ ਭਜਨ ਪੁੱਛ ਕੇ, ਕੂਕਾ ਕਾਰ ਵਿਚ ਸ਼ਾਮਲ ਹੋ ਜਾਂਦੇ ਸਨ। ਯਾਦਾਸ਼ਤ ਤੇ ਹਾਜ਼ਰ ਜੁਆਬ ਕਮਾਲ ਦੇ। ਇਕ ਵਾਰ ਦੀਵਾਨ ਮਘਿਆਂ ਹੋਇਆਂ, ਪੰਡਿਤ ਜੀ ਨੇ ਇਕ ਸਾਖੀ ਸ਼ੁਰੂ ਕੀਤੀ, ਸਾਜਾਂ ਵਾਲਿਆਂ 'ਚ ਅਸੀਂ 'ਵਾਰੇ ਵਾਲੇ, ਬਹੁਤੇ ਸਾਂ। ਗੁਰਬਖ਼ਸ਼ ਸਿੰਘ 'ਹਰਸ਼ੇ, ਨੇ ਹੌਲੇ ਜਹੇ ਆਖਿਆ, ਅਜ ਫਿਰ ਓਹੋ ਸਾਖੀ ਆ ਗਈ ਜੇ। ਲੈਕਚਰ ਕਰਦਿਆਂ ਪਤਾ ਨਹੀਂ ਕਿੰਜ ਸੁਣਿਆਂ ਗਿਆ। ਕਹਿੰਦੇ, ਤੁਸੀਂ ਵਾਰੇ ਵਾਲੇ ਨਿਤਾ ਪ੍ਰਤਿ ਓਹੋ ਛੰਤ-ਸ਼ਬਦ ਪੜ੍ਹਦੇ ਓ। ਮੈਂ ਕਦੀ ਨਹੀਂ ਇਤਰਾਜ਼ ਕੀਤਾ। ਏਹ ਸਾਖੀ ਚਾਰ ਮਹੀਨਿਆਂ ਪਿਛੋਂ ਆਈ ਏ।

ਮੇਰੇ ਤੋਂ ਉਮਰੋਂ ਤਾਂ ਬਾਰਾਂ ਵਰ੍ਹੇ ਵਡੇ ਪਰ ਗਿਆਨ ਵਿੱਚ ਸਦੀਆਂ ਅਗੇ ਲੰਘ ਗਏ। ਸਿੱਖਣ ਵਾਲੇ ਵਾਸਤੇ ਪੰਡਿਤ ਜੀ ਕੋਲ ਸਿਖਿਆ ਦੇ ਭੰਡਾਰ ਸਨ। ਨਿੱਕੀ ਗੱਲ ਵਿਚ ਸਿਖਿਆ। ਫੋਨ ਆਵੇ ਤਾਂ ਅਗੋਂ ਆਕੜਿਆ ਹੋਇਆ ਹੈਲੋ, ਨਹੀਂ, ਬੜੀ ਮਿਠੇਸ ਨਾਲ 'ਹਾਂ ਜੀ, ਕਹਿਣ ਦੀ ਜਾਚ, ਮੈਂ ਪੰਡਿਤ ਜੀ ਨੂੰ ਸੁਣ ਕੇ ਸਿਖਦਾ ਰਿਹਾਂ। ਜਥੇਦਾਰ ਗੁਰਦੀਪ ਸਿੰਘ ਜੀ ਨੇ, ਸੇਵਾ ਕਰਕੇ, ਬਹੁਤ ਕੁਝ ਕਹਿਣ ਕਰਨ ਦਾ ਜਤਨ ਕੀਤਾ। ਸਾਡੇ ਦੋਹਾਂ ਭਰਾਵਾਂ ਚੋਂ ਸੁਰ ਬਲੀ ਸਿੰਘ ਨਾਲ ਬਹੁਤ ਪਰ ਸਿੱਖਿਆ ਮੈਨੂੰ ਬਹੁਤੀਆਂ ਬਖਸ਼ਣੀਆਂ। ਸਾਡੇ ਦੋਹਾਂ ਦਾ ਡੇਰਾ, ਪੰਡਿਤ ਜੀ ਕੋਲ ਹੁੰਦਾ। ਸਸਕਾਰ ਬਾਦ ਵਰਨੀਆਂ ਤੋਂ ਚੜ੍ਹਦੇ ਜਾਣ ਨੂੰ ਜੀ ਨਹੀਂ ਕੀਤਾ। ਜਿਵੇਂ ਉਹ ਪਾਸਾ ਬੇ ਰੌਣਕਾ ਹੋ ਗਿਆ ਹੋਵੇ।

ਆਪਣੀ ਸੰਭਾਲ ਸੁਰਤ ਵਿਚ ਉਹ ਸਮਾਂ ਵੇਖਿਆ, ਸੰਤ ਅਤਰ ਸਿੰਘ ਜੀ ਨੇ, ਸਾਰੀ ਰਾਤ ਦੀਵਾਨ ਲਾਉਣਾ। ਅੰਮ੍ਰਿਤ ਵੇਲੇ ਪ੍ਰਬੰਧਕਾਂ ਅਰਜ਼ ਕਰਨੀ, ਹੁਣ ਥੋੜਾ ਸਮਾਂ ਵਾਰੇ ਵਾਲਿਆਂ ਨੂੰ ਵੀ ਸੰਗਤ ਵਿਚ ਹਾਜ਼ਰੀ ਲਾ ਲੈਣ ਦਿਓ।

ਆਲਿਮ ਜੀ ਨੇ, ਵਾਰੇ ਦੀ ਅਗਵਾਈ ਕਰਦਿਆਂ, ਮਸਤੀ 'ਚ ਉੱਠ ਕੇ ਤੁਰੇ ਫਿਰਦਿਆਂ ਪੜ੍ਹੀ ਜਾਣਾਂ, 'ਮੈਂ ਮਛਲੀ ਕੈਸੇ ਅੰਤ ਲਹਾਂ'। ਫਿਰ ਸਤਿਗੁਰੂ ਪਰਤਾਪ ਸਿੰਘ ਜੀ ਦੇ ਹਜ਼ੂਰ 'ਤੂੰ ਦਰਿਆ ਮੇਰਾ, ੨-੩-੪ ਕਹਿੰਦਿਆਂ, ਨਾਲੇ ਝੁੰਮਰ ਪਾਉਣਾ ਨਾਲੇ ਡੰਡਉਤਾਂ ਕਰਦਿਆਂ ਥੱਕਣਾ ਨਾ।



ਸਾਧੂ ਸਿੰਘ ਕਿਸਾਨ

ਭਾਰਾ ਸਰੀਰ ਇੰਜ ਲੱਗਣਾ ਜਿਵੇਂ ਹਵਾ 'ਚ ਉੱਡਦਾ ਹੋਵੇ।

ਪੰਡਿਤ ਜੀ, ਓਧਰ ਵੀ ਤੇ ਏਧਰ ਵੀ, ਨਿਰੰਤਰ ਇਕ ਰਸ ਅੰਮ੍ਰਿਤ ਪ੍ਰਵਾਹਤ ਰਹੇ। ਇਕ ਰਸ ਇੰਜ ਵੀ ਕਿ ਦੋਹਾਂ ਸਤਿਗੁਰੂ ਸਾਹਿਬਾਂ ਨਾਲ ਨਿਰੰਤਰ ਸ਼ਰਧਾ ਪਿਆਰ ਬਣਿਆ ਰਿਹਾ। ਹੁਣ ਸਤਿਗੁਰੂ ਜੀ ਵਲੋਂ ਸੇਵਾ ਸੰਭਾਲ ਤੋਂ ਏਨੇ ਸੰਤੁਸ਼ਟ, ਕਹਿਣਾ, ਸਤਿਗੁਰਾਂ ਦੀ ਕਿਰਪਾ ਨਾਲ ਮਹਾਂ ਸੁਖੀ ਹਾਂ, ਏਥੇ, ਓਥੇ ਦਾ ਕੋਈ ਫਿਕਰ ਨਹੀਂ ਮੇਰੀ ਜ਼ਿੰਦਗੀ 'ਪੌਣੀ ਸਦੀ, ਵਿਚ ਅਨੇਕਾਂ ਪ੍ਰਚਾਰਕ ਸ਼ਬਦੀ, ਰਾਗੀ ਢਾਡੀ, ਜਥੇਦਾਰ ਆਏ ਤੇ ਚਲੇ ਗਏ। ਕਦੀ ਇਓਂ ਨਹੀਂ ਸੀ ਲੱਗਿਆ ਜਿਵੇਂ ਹੁਣ ਪੰਡਿਤ ਜੀ ਦੇ ਜਾਣ ਸਮੇਂ ਲੱਗਿਆ ਹੈ। ਸ਼ਾਇਦ ਕੋਈ ਏਨਾਂ ਸਮਾਂ ਨਿਭ ਨਹੀਂ ਸਕਿਆ। ਇੰਜ ਲਗਦਾ ਏ, ਜਿਵੇਂ ਇਕ ਜੁੱਗ ਸਮਾਪਤ ਹੋ ਗਿਆ ਹੋਵੇ।

ਅੱਛਾ ! ਜਿਵੇਂ ਕਰਤੇ ਦੀ ਰਜ਼ਾ।

*ਵੀ.ਪੀ.ਓ. ਬੁਢੀ ਮਾੜੀ (ਰਾਮਪੁਰ)*
*ਫੋਨ: ੦੧੬੯੮-੨੮੦੨੬੧*
*ਸਿਰਸਾ, ਹਰਿਆਣਾ*

# "ਗਿਆਨ ਮਾਰਤੰਡ ਸ੍ਰੀ ਪੰਡਿਤ ਗੋਪਾਲ ਸਿੰਘ ਜੀ"

*—ਸੁਰਜੀਤ ਸਿੰਘ ਜੀਤ , ਲੰਡਨ*

"ਸੰਤਨ ਸੰਤ ਸਾਧ ਮਿਲਿ ਰਹੀਐ
ਗੁਣ ਬੋਲਹਿ ਪਰਉਪਕਾਰੇ॥
ਸੰਤੈ ਸੰਤੁ ਮਿਲੈ ਮਨੁ ਬਿਗਸੈ
ਜਿਉ ਜਲ ਮਿਲਿ ਕਮਲ ਸਵਾਰੇ॥ ੯੮੩/੧੬

ਅੰਮ੍ਰਿਤ ਗੁਣ ਬੋਲਣਹਾਰੇ ਸੰਤ, ਸੰਤਨ-ਸੰਤ ਸਾਧ-ਜਨ ਨਿਰੋਲ ਸੱਚੇ ਪਰਉਪਕਾਰ ਹੇਤ ਕੀਰਤਨ-ਮਈ ਹਰਿ ਗੁਣ ਉਚਾਰਦੇ ਹਨ। ਅਜਿਹੇ ਮਹਾਨ ਗੁਣੀ ਪੰਡਿਤ-ਗਿਆਨ ਮਾਰਤੰਡ, ਤਿਨ੍ਹਾਂ ਪਰਉਪਕਾਰੀ ਸੱਚੇ ਸੰਤਾਂ ਸਿੱਖਾਂ ਦਾ ਸੰਗ ਮੇਲ-ਗੁਰਮੁਖਾਂ ਦੀ ਸੰਗਤ ਹਰ ਛਿਨ ਬਣੀ ਰਹਿਣੀ ਚਾਹੀਦੀ ਹੈ। ਅਜਿਹੇ ਪੰਥ ਰਤਨ ਪੰਡਿਤ ਵਿਦਵਾਨਾਂ ਦੇ ਮਿਲਾਪ ਕਰਕੇ ਮਨ ਕਮਲ ਵਾਂਗ ਖਿੜਿਆ ਰਹਿੰਦਾ ਸੀ। ਅੰਮ੍ਰਿਤ ਗੁਰਬਾਣੀ ਕੀਰਤਨ ਸੁਣਾਨਹਾਰੇ ਹਰਿ ਕੀਰਤਨੀ ਵਿਦਵਾਨ ਸੰਤਾਂ ਮਹਾਂਪੁਰਖਾਂ ਦਾ ਸਦੀਵੀ ਸੱਚਾ ਸਤਸੰਗ ਗੁਰਸਿੱਖ ਦੀ ਸੰਗਤ ਹੀ ਸਾਹਿਬ ਸਤਿਗੁਰਾਂ ਵਲੋਂ ਸੰਗਤ-ਪੰਗਤ ਅਤੇ ਧਰਮਸਾਲ ਦਾ ਸੰਗਠਨ ਕੀਤਾ ਗਿਆ ਸੀ ਅਤੇ ਗੁਰਸਿੱਖੀ ਜੀਵਨ ਵਿਚ ਬਿਆਨਿਆ ਤੇ ਢਾਲਿਆ ਗਿਆ ਹੈ।

ਅੱਜ ਮਹਾਨ ਵਿਦਵਾਨ ਗਿਆਨ ਮਾਰਤੰਡ ਪੰਡਿਤ ਸ੍ਰੀਮਾਨ ਗੋਪਾਲ ਸਿੰਘ ਜੀ ਸਾਡੇ ਵਿਚ ਨਹੀਂ ਰਹੇ ਜਿਨ੍ਹਾਂ ਗੁਰਬਾਣੀ ਕੀਰਤਨ, ਵਿਆਖਿਆ ਅਤੇ ਹੱਲੇ ਦੇ 'ਕੂਕਾ ਸਿੰਘ ਰੀਤੀ ਧਾਰਨਾ' ਅਨੁਸਾਰ ਦੀਵਾਨ ਦੀ ਪ੍ਰੰਪਰਾ ਨੂੰ ਉੱਜਲ ਤੇ ਸੁਰਜੀਤ ਰੱਖਿਆ। ਪੰਡਿਤ ਗੋਪਾਲ ਸਿੰਘ ਜੀ ਨਾਮਧਾਰੀ ਸਿੱਖ ਜਗਤ ਵਿਚ ਬਹੁਤ ਮਹਾਨ ਹਸਤੀ ਸਨ। ਉਹ ਜਿੱਡੇ ਵੱਡੇ ਵਿਦਵਾਨ, ਗਿਆਨੀ ਅਤੇ ਸੁਝਵਾਨ ਬੁਲਾਰੇ ਸਨ ਉਸ ਤੋਂ ਵੀ ਜ਼ਿਆਦਾ ਉਹ ਮਨ, ਬਚਨ, ਕਰਮ ਅਤੇ ਵਿਹਾਰ ਕਰਕੇ ਗੁਰਮੁਖ ਸਨ। ਦਾਸ ਆਪ ਜੀ ਦੇ ਜੀਵਨ ਬਾਰੇ ਬਹੁਤੀ ਵਿਆਖਿਆ ਵਿਚ ਨਹੀਂ ਜਾ ਸਕਦਾ ਕਿਉਂਕਿ ਕੋਈ ਨਾਮਧਾਰੀ ਸਿੰਘ ਐਸਾ ਨਹੀਂ ਜੋ ਉਹਨਾਂ ਬਾਰੇ ਜਾਣਕਾਰੀ ਅਤੇ ਉਹਨਾਂ ਦੀ ਵਿਦਵਤਾ ਦਾ ਕਾਇਲ ਨਹੀਂ ਹੋਇਆ। ਆਪ ਜੀ ਪਾਸੋਂ ਦਾਸ ਨੇ ਆਪਣੇ ਪਿਤਾ ਸ. ਨਾਮਾ ਸਿੰਘ ਜੀ ਰਾਹੀਂ ੧੯੬੨ ਈ. ਵਿਚ ਭਜਨ ਦੀ ਦਾਤ ਹਾਸਲ ਕੀਤੀ ਸੀ। ਫਿਰ ੧੯੬੫ ਵਿਚ ਪਹਿਲੇ ਵਿਦਿਅਕ ਸੰਮੇਲਨ ਸਮੇਂ ਸ੍ਰੀ

ਸਤਿਗੁਰੂ ਜਗਜੀਤ ਸਿੰਘ ਜੀ ਦਾ ਵਰ ਅਸ਼ੀਰਵਾਦ ਪ੍ਰਾਪਤ ਕੀਤਾ ਸੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਨੇ ਦਾਸ ਨੂੰ ਪੁੱਛਿਆ, 'ਕਾਕਾ ਤੂੰ ਨਿਤਨੇਮ ਦੀਆਂ ਕਿੰਨੀਆਂ ਬਾਣੀਆਂ ਦਾ ਪਾਠ ਕਰਦਾ ਹੁੰਦਾ ਹੈ? ਭਜਨ ਕਿੰਨਾ ਸਮਾਂ ਕਰਦਾ ਹੁੰਦਾ ਹੈ?' ਦਾਸ ਨੇ ਆਖਿਆ ਕਿ, 'ਪੰਜਾਂ ਬਾਣੀਆਂ ਦਾ ਨਿਤਨੇਮ ਅਤੇ ਇਕ ਘੰਟਾ ਨਾਮ ਸਿਮਰਨ ਕਰਦਾ ਹਾਂ ਜੀ, ਪਰ ਮੇਰੀ ਇਕ ਤਮੰਨਾ ਹੈ।'

ਸ੍ਰੀ ਸਤਿਗੁਰੂ ਜੀ ਨੇ ਕੰਨ ਹੱਥ ਧਰ ਇਸ਼ਾਰਾ ਕੀਤਾ ਜਿਵੇਂ ਸੁਣਿਆ ਨਹੀਂ; ਪੰਡਿਤ ਜੀ ਪਾਸ ਬੈਠੇ ਬੋਲੇ, 'ਉਹ ਕਹਿੰਦਾ ਮੇਰੀ ਇਕ ਤਮੰਨਾ ਆਪ ਕਹਿੰਦੇ ਕਿ ਸੁਣਿਆ ਨਹੀਂ!' ਅਕਾਲਪੁਰਖ ਸਚੇ ਪਾਤਸ਼ਾਹ ਜੀ ਨੇ ਦੋਨੋਂ ਬਾਹਵਾਂ ਫੈਲਾ ਹਸਤ ਕੰਵਲਾਂ ਨਾਲ ਅਪਾਰ ਬਖਸ਼ਸ਼ਾਂ ਕਰ ਦਿੱਤੀਆਂ, "ਤੇਰੀਆਂ ਸਾਰੀਆਂ ਤਮੰਨਾ ਪੂਰੀਆਂ ਕਰੇਗਾ ਜਿਸ ਦਾ ਤੂੰ ਪਹਿਰਾਵਾ ਪਾਏਂਗਾ ਅਤੇ ਬਚਨ ਮੰਨੇਂਗਾ।" ਇਸ ਤਰ੍ਹਾਂ ਬਖਸ਼ਸ਼ਾਂ ਦੇ ਸਾਗਰ ਵਿਚੋਂ ਪੰਡਿਤ ਜੀ ਨੇ ਬੇਅੰਤ ਸਿੱਖਾਂ ਨੂੰ ਨਿਹਾਲ ਕੀਤਾ ਹੈ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀਆਂ ਰਹਿਮਤਾਂ ਅਤੇ ਪਵਿੱਤਰ ਸੰਗਤ ਦੇ ਭਾਈਵਾਲ ਹਜ਼ਾਰਾਂ ਨਹੀਂ ਕਰੋੜਾਂ ਸਿੱਖਾਂ ਨੂੰ ਬਣਾਇਆ ਹੈ ਸਿੰਘ ਸਜਾਇਆ ਹੈ।

੧੯੮੩ ਈ. ਵਿਚ ਪੰਡਿਤ ਜੀ ਨੂੰ ਦਿਲ ਦਾ ਦੌਰਾ ਪਿਆ ਸੀ ਦਾਸ ਆਪਣੇ ਪਿਤਾ ਜੀ ਦੀ ਬਰਸੀ ਮਨਾਉਣ ਇੰਗਲੈਂਡ ਵਿਚੋਂ ਸੱਤ ਸਾਲ ਬਾਅਦ ਪਹਿਲੀ ਵਾਰ ਗਿਆ ਸੀ। ਦਾਸ ਦੀ ਤਮੰਨਾ ਸੰਤ ਪ੍ਰੀਤਮ ਸਿੰਘ ਪੱਦੀ ਵਾਲਿਆਂ ਦੇ ਵਾਰੇ ਦੇ ਜਥੇ ਦਾ ਵਾਰਾ ਲੁਆਉਣ ਦੀ ਤਮੰਨਾ ਸੀ ਅਤੇ ਪੰਡਿਤ ਜੀ ਦਾ ਦੀਵਾਨ ਫਿਲੌਰ ਵਿਖੇ ਲੁਆਉਣ ਦੀ ਤਮੰਨਾ ਸੀ। ਦਾਸ ਨੇ ਪੰਡਿਤ ਜੀ ਪਾਸ ਸ੍ਰੀ ਭੈਣੀ ਸਾਹਿਬ ਅਰਜ ਕੀਤੀ ਪੰਡਿਤ ਜੀ ਨੇ ਆਵਾਜਾਈ ਲਈ ਸਾਧਨ ਦਾ ਇੰਤਜਾਮ ਮੇਰੀ ਵਲੋਂ ਹੋਣ ਤੇ ਦਰਸ਼ਨ ਦੇਣ ਦੀ ਅਰਜ ਮੰਨ ਲਈ ਪ੍ਰੰਤੂ ਦੀਵਾਨ ਨਾ ਲਾਉਣ ਦੀ ਸਮਰਥਾ ਜ਼ਾਹਿਰ ਕੀਤੀ ਅਤੇ ਫਿਲੌਰ ਪਹੁੰਚਕੇ ਦਾਸ ਨੂੰ ਇਹ ਸਾਖੀ ਸੁਣਾਈ— 'ਸੁਰਜੀਤ! ਮੈਨੂੰ ਦਿਲ ਦਾ ਦੌਰਾ ਪੈ ਗਿਆ ਮੈਂ ਉਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਬਾਰ ਪਹੁੰਚ ਗਿਆ, ਪਵਿੱਤਰ ਚਰਨਾਂ 'ਚ ਨਮਸਕਾਰ ਕੀਤੀ। ਸੱਚੇ ਪਾਤਸ਼ਾਹ ਜੀ ਫੁਰਮਾਇਆ, 'ਆ ਗਏ ਪੰਡਿਤ ਜੀ...।' ਸੁਪਨ ਬੇਸੁਰਤੀ ਵਿਚ ਹੀ ਕੀ ਦੇਖਦਾ ਹਾਂ ਕਿ ਸਰਾਹਣੇ ਵੱਲ ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਹਨ ਅਤੇ ਦੂਸਰੇ ਪਾਸੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਅਰਜ ਕਰ ਰਹੇ ਹਨ : 'ਸੱਚੇ ਪਾਤਸ਼ਾਹ ਜੀ ਪੰਡਿਤ ਜੀ ਹਾਲੇ ਮੈਨੂੰ ਚਾਹੀਦੇ ਹਨ, ਇਨ੍ਹਾਂ ਨੂੰ ਵਾਪਸ ਮੇਰੇ ਨਾਲ ਭੇਜ ਦਿਓ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੈਨੂੰ ਮੋਢਿਆਂ ਤੋਂ ਫੜ ਉਠਾਇਆ ਤੇ ਹੁਕਮ ਕੀਤਾ, "ਪੰਡਤ ਜੀ ਜਾਓ ਹਾਲੇ ਹੋਰ ਸਮਾਂ ਵੱਡੇ ਕਾਕੇ ਨਾਲ ਗੁਜਾਰੋ।' ਪੰਡਿਤ ਜੀ ਬੇਸੁਰਤੀ ਵਿਚੋਂ ਹੋਸ਼ ਵਿਚ ਆ ਗਏ, ਮੰਜੇ ਉਪਰ ਬੈਠੇ ਦੇਖਦੇ ਹਨ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਸੇ ਅਵਸਥਾ (ਸੁਪਨ ਅਵਸਥਾ) ਵਿਚ ਦਾਸ (ਪੰਡਿਤ ਜੀ) ਦੇ ਸਾਹਮਣੇ ਖੜੇ ਹਨ। ਪੰਡਿਤ ਜੀ ਨੇ ਹੁਸ਼ਿਆਰੀ ਕਰ ਉਠ ਮੱਥਾ ਟੇਕਿਆ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੰਡਿਤ ਜੀ ਨੂੰ ਜੱਫੀ ਵਿਚ ਲੈ ਲਿਆ। ਉਸ ਤੋਂ ਬਾਅਦ ਪੰਡਿਤ ਜੀ ਵੀ ਕਈ ਵਾਰ ਸੰਗਤ ਕੀਤੀ। ਸ੍ਰੀ ਭੈਣੀ ਸਾਹਿਬ ਦਰਸ਼ਨ ਕਰਦੇ ਰਹੇ ਹਾਂ ਜੀ। ਹਮੇਸ਼ਾਂ ਹੀ ਪੰਡਿਤ ਜੀ ਨੂੰ ਚੜ੍ਹਦੀ ਕਲਾ ਵਿਚ ਹੀ ਵੇਖਿਆ। ਜਿਸ ਦਿਨ ਉਹਨਾਂ ਦੇ ਅਕਾਲ ਚਲਾਣੇ ਦੀ ਖਬਰ ਸੁਣੀ ਉਸ ਤੋਂ ਦੂਸਰੇ ਸਵੇਰ ਬਾਈਪਾਸ ਦਿਲ ਦੇ ਓਪਰੇਸ਼ਨ ਲਈ ਹਸਪਤਾਲ ਪਹੁੰਚ ਗਿਆ ਸਾਂ। ਅਜਿਹੀ ਪੰਡਿਤ ਜੀ ਵਾਂਗ, ਗੁਰੂ ਅਤੇ ਸਿੱਖ ਦੀ ਪ੍ਰੀਤ ਅਤੇ ਸਤਿਗੁਰੂ ਤੇ ਗੁਰਸਿੱਖ ਦੀ ਨੇੜਤਾ ਮਿਸਾਲ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੰਡਿਤ ਗੋਪਾਲ ਸਿੰਘ ਜੀ ਉਪਰ ਇੰਨੀ ਬਖਸ਼ਿਸ਼ ਕੀਤੀ ਕਿ ਆਪ ਜੀ ਅਨੇਕ ਭਾਸ਼ਾਵਾਂ ਦੇ ਗਿਆਨੀ ਅਤੇ ਧਾਰਮਿਕ ਅਣਗਿਣਤ ਗ੍ਰੰਥਾਂ ਦੇ ਗਿਆਤਾ ਬਣ ਗਏ ਸਨ। ਵਿਖਿਆਨ ਅਤੇ ਉਪਦੇਸ਼ ਦੇਣ ਵਿਚ ਨਾਮਧਾਰੀ ਪੰਥ ਵਿਚ ਆਪ ਜੀ ਦਾ ਕੋਈ ਸਾਨੀ ਨਹੀਂ ਸੀ। ਅਧਿਆਤਮਕ ਖੇਤਰ ਤੋਂ ਬਿਨਾਂ ਗੁਰਮਤਿ ਸੰਗੀਤ ਅਤੇ ਗੁਰਬਾਣੀ ਵਿਆਖਿਆ ਇਤਿਹਾਸ ਸੁਣਾਨ ਲਈ ਆਪ ਜੀ ਦਾ ਕੋਈ ਵੀ ਸ਼ਰੀਕ ਨਹੀਂ ਸੀ ਲੋਕਾਂ ਦੀਆਂ ਅਰਜਾਂ, ਦੁਖ ਸੁਖ ਅਤੇ ਲੋਕ ਸੇਵਾ ਲਈ ਆਪ ਜੀ ਸਦਾ ਹੀ ਤੱਤਪਰ ਰਹਿੰਦੇ ਸਨ; ਅਣਗਿਣਤ ਸਿੱਖਾਂ ਨੂੰ ਗੁਰੂ-ਸਿੱਖੀ ਦੇ ਪੰਧ ਤੇ ਤੋਰਿਆ।

ਪੰਡਿਤ ਜੀ ਜਦੋਂ ਤੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਚਰਨਾਂ 'ਚ ਆਏ ਉਦੋਂ ਬਾਅਦ ਕਿਧਰੇ ਹੋਰ ਜਾਣ ਦਾ ਨਾਮ ਤੱਕ ਨਹੀਂ ਲਿਆ। ਆਪ ਜੀ ਨੂੰ ਜਦੋਂ ਤੋਂ ਪਵਿੱਤਰ ਧਰਤ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦਾ ਸੰਗ-ਦਰਸ਼ਨ ਕਰਨ ਅਤੇ ਚਰਨਾਂ ਉਤੇ ਮਸਤਕ ਧਰਨ ਦਾ ਜਦੋਂ ਤੋਂ ਸੁਭਾਗ ਪ੍ਰਾਪਤ ਹੋਇਆ ਉਹ ਅੰਤਲੇ ਦਮਾਂ ਤਕ ਜਿੰਦ ਜਾਨ ਨਾਲ ਨਿਭਾਇਆ ਅਤੇ

ਸੰਤ ਸੰਗਿ ਜਸੁ ਗਾਇਆ॥
ਇਹ ਪੂਰਨ ਹਰਿ ਧਨੁ ਪਾਇਆ॥
ਕਹੁ ਨਾਨਕ ਆਪੁ ਮਿਟਾਇਆ॥੨॥੮੦॥

(ਸੋਰਠਿ ਮ: ੫ ਪੰਨਾ ੬੨੮)

ਭੁਲ ਚੁੱਕ ਦੀ ਖਿਮਾਂ, ਦਾਸ ਦੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਦੇ ਪਵਿੱਤਰ ਚਰਨਾਂ 'ਚ ਅਰਜੋਈ ਹੈ ਕਿ ਦਾਸਾਂ ਨੂੰ ਪੰਡਿਤ ਜੀ ਦੀ ਜੀਵਨੀ 'ਚੋਂ ਸੇਧ ਲੈਣ ਦੀ ਸਮਰੱਥਾ ਬਖਸ਼ਣ ਅਤੇ ਉਹਨਾਂ ਦੀ ਘਾਟ ਨੂੰ ਭਾਣਾ ਮੰਨ ਕਬੂਲ ਕਰਨ ਦੀ ਸਮਰੱਥਾ ਬਖਸ਼ਣ ਜੀ।

# ਚੋਣਵੇਂ ਪੰਜਾਬੀ ਸ਼ਿਅਰ



*ਜੱਸ ਫ਼ਿਜ਼ਾ*

* ਬੰਜਰ ਜੋ ਜਾਪੇ, ਕੱਲਰ ਵੀ ਦਿਸੇ, ਦੇਖ ਲਵੀਂ,
ਏਥੇ ਵੀ ਉਗੇਗਾ ਕਦੀ ਤਿੜ੍ਹਾਂ ਵਾਲਾ ਘਾਹ।

* ਤੋੜ ਕੇ ਲੈ ਜਾਂਦੇ ਖੁਸ਼ੀ ਸਮੇਂ ਤੇ ਗ਼ਮੀ ਸਮੇਂ,
ਫੁੱਲਾਂ ਨੂੰ ਕਦ ਕਿਸੇ ਨੇ ਬੂਟੇ ਤੇ ਟਿਕਣ ਦਿੱਤਾ।

*ਸਵ. ਬਲਵਿੰਦਰ ਰਿਸ਼ੀ*

* ਰਾਤ ਜਦ ਮੇਰੇ ਬਦਨ ਤੋਂ ਹੈ ਉਤਾਰੇ ਮੈਨੂੰ।
ਸ਼ਖ਼ਸ ਇਕ ਮੇਰੀਆਂ ਵਿਰਲਾਂ 'ਚੋਂ ਨਿਹਾਰੇ ਮੈਨੂੰ।

* ਬੋਧ-ਬਿਰਖ ਦੇ ਹੇਠ ਅਨਿਸਚਿਤ ਬੈਠਾ ਹਾਂ,
ਇਰਦ ਗਿਰਦ ਇਕ ਹਾਸਾ ਰੋਂਦਾ ਫਿਰਦਾ ਏ।

* ਆਜੜੀ ਗਾ ਰਿਹਾ ਸੀ ਗੀਤ ਕੁਈ,
ਪੱਥਰਾਂ ਚੋਂ ਵਗ ਰਿਹਾ ਸੀ ਪਾਣੀ।

* ਕਿਉਂ ਗਲਤ ਮੈਨੂੰ ਉਹ ਸਾਬਤ ਕਰ ਰਹੇ,
ਮੈਂ ਕਦੋਂ ਕਹਿਨਾ ਕਿ ਮੈਂ ਠੀਕ ਹਾਂ।

* ਝਾਕਦਾ ਬਾਰੀ ਦੀਆਂ ਸੀਖਾਂ 'ਚੋਂ ਰੋਜ਼,
ਕੈਦ ਵਿਚ ਮੈਂ ਹਾਂ ਕਿ ਅੰਬਰ ਕੈਦ ਹੈ?

* ਦਿਨ ਤਾਂ ਆਪਣੀ ਸ਼ਾਮ ਵਿਚ ਹੀ ਡੁੱਬ ਗਿਆ,
ਕੋਸਦੇ ਹੋ ਕਿਉਂ ਵਿਚਾਰੀ ਰਾਤ ਨੂੰ?

*ਰਣਜੀਤ ਕੋਮਲ*

* ਸ਼ਹਿਰੋਂ ਬਾਹਰ ਜਦੋਂ ਵੀ ਆਉਣਾ ਪੈਂਦਾ ਹੈ।
ਆਪਣੇ ਆਪ ਨੂੰ ਜੇਬ 'ਚ ਪਾਉਣਾ ਪੈਂਦਾ ਹੈ।

* ਉਤੋਂ ਉਤੋਂ ਵੇਖਣ ਨੂੰ ਸਭ ਚੰਗੇ ਨੇ।
ਅੰਦਰੋਂ ਐਪਰ ਸਭ ਸੂਲੀ ਤੇ ਟੰਗੇ ਨੇ।

*ਰੱਬੀ ਹਜਾਰਾ*

* ਵਿਰਲੇ ਮਿਲੇ ਸਿਆਣੇ ਲੋਕ, ਬਹੁਤੇ ਅੱਤਰ ਜਾਣੇ ਲੋਕ।
ਇਸ ਬਸਤੀ ਵਿਚ ਵੱਸਣ ਵਾਲੇ, ਮੇਰੇ ਹਨ ਪਹਿਚਾਣੇ ਲੋਕ।

*ਮਹਾਂਬੀਰ ਸਿੰਘ ਦਰਦੀ*

* ਘਟੇਗਾ ਹੁਣ ਹਨੇਰਾ ਤੇ ਵਧੇਗੀ ਰੌਸ਼ਨੀ 'ਦਰਦੀ',
ਪਰਿੰਦੇ ਗਾ ਰਹੇ ਨੇ ਵੇਖ ਸਰਘੀ-ਸਾਰ ਦੇ ਨਗ਼ਮੇ।

*ਰਾਜਿੰਦਰ ਸੋਢੀ*

* ਜਿੱਥੇ ਬਸ ਹੁਣ ਰੇਤ, ਕੰਕਰ ਤੇ ਧੂੰਆਂ ਹੈ,
ਦੇਖਣਾ ਏਥੇ ਕਿਤੇ ਮੇਰਾ ਵੀ ਘਰ ਸੀ।

* ਥਲਾਂ ਨੂੰ ਪਾਰ ਮੈਂ ਕੀਤਾ ਕਿਵੇਂ ਤੂੰ ਪੁੱਛ ਕੁਛ ਨਾ,
ਕਦੇ ਦਰਿਆ ਬਣਾ ਕੇ ਦਿਲ, ਕਦੇ ਚਸ਼ਮਾ ਬਣਾ ਕੇ।

* ਵੰਡਦੇ ਜੋ ਪਾਣੀਆਂ ਨੂੰ ਸਿਰ ਫਿਰੇ ਨਹੀਂ ਸੋਚਦੇ,
ਇਸ ਤਰ੍ਹਾਂ ਇਹ ਸ਼ਹਿਰ ਇਕ ਦਿਨ ਕਰਬਲਾ ਬਣ ਜਾਏਗਾ।

* ਸੀਤਾ ਲੱਗੀ ਹੈ ਸਟੈਨੋ ਰੌਣ ਦੀ,
ਤੇ ਕਲਰਕੀ ਕਰ ਰਿਹਾ ਅਜ ਰਾਮ ਹੈ।

* ਸੂਲ ਤਿਤਲੀ ਨੂੰ ਮਿਲੀ ਠਹਿਰਣ ਲਈ।
ਰਹਿ ਗਿਆ ਸੀ ਇਹ ਮੇਰੇ ਦੇਖਣ ਲਈ।

* ਉਹ ਥਲਾਂ ਵਿਚ ਵਾਂਗ ਮੇਰੇ ਰੇਤ ਹੀ ਹੋ ਜਾਏਗਾ।
ਸੋਚਦੈ ਜੋ ਰੁੱਖ ਚੱਲ ਕੇ ਉਸ ਦੇ ਤੀਕਰ ਆਏਗਾ।

*ਹਰਬੰਸ ਮਾਛੀਵਾੜਾ*

* ਘੜੀ ਪਲ ਦੀ ਖ਼ੁਸ਼ੀ ਤਾਈਂ ਕਰੇ ਤਾਂ ਕੀ ਕਰੇ ਕੋਈ।
ਭਲਾ ਇਕੋ ਫਿਹਾ ਕਿੰਨੇ ਕੁ ਜ਼ਖ਼ਮਾਂ ਤੇ ਧਰੇ ਕੋਈ।

* ਬਹਾਰਾਂ, ਗੁੰਚਿਆਂ, ਮਹਿਕਾਂ, ਚਮਨ ਦੀ ਹਰ ਕਲੀ ਖ਼ਾਤਿਰ।
ਅਜੇ ਕਰਨੈ ਬੜਾ ਕੁਝ ਹੋਰ ਆਪਾਂ ਜ਼ਿੰਦਗੀ ਖ਼ਾਤਿਰ।

* ਰਾਖਿਆ! ਹੁਸ਼ਿਆਰ ਹੋ ਹੁਸ਼ਿਆਰ ਵਰਨਾ ਬਾਗ ਵਿਚ,
ਫੇਰ ਤੋਂ ਭਾਰੂ ਖ਼ਿਜ਼ਾਂ ਦਾ ਸਿਲਸਿਲਾ ਹੋ ਜਾਏਗਾ।

* ਫੇਰ ਮੰਨਾ ਜੇ ਕੋਈ ਉਡਕੇ ਵਿਖਾਵੇ ਉਸ ਤਰਾਂ,
ਬਿਨ ਪਰਾਂ ਤੋਂ ਮੈਂ ਜਿਵੇਂ ਇਕ ਉਮਰ ਤੱਕ ਉਡਦਾ ਰਿਹਾ।

* ਆ ਕੇ ਫਿਰ ਨੇੜੇ ਮੇਰੇ ਖੁਸ਼ਬੂ ਕਹੇ,
ਵੇਖ, ਫਿਰ ਕਲੀਆਂ ਦਾ ਮੌਸਮ ਆ ਗਿਆ।

* ਅਜਬ ਹਾਲਾਤ 'ਚੋਂ ਅਜਕਲ ਗੁਜ਼ਰਨਾ ਪੈ ਰਿਹੈ ਦਿਲ ਨੂੰ,
ਖੁਸ਼ੀ ਤੇ ਹੱਸ ਨਹੀਂ ਪਾਉਂਦਾ, ਨਾ ਰੋ ਪਾਵੇ ਗ਼ਮੀ ਉਤੇ।

—ਚਰਨ ਸੀਚੇਵਾਲਵੀ
੪੨੮, ਗੁਰੂ ਨਾਨਕਪੁਰਾ (ਵੈਸਟ)
ਡਾਕ. ਚੌਗਿਟੀ, ਜਲੰਧਰ ੧੪੪੦੦੯
ਫੋਨ- ੦੧੮੧-੨੨੩੧੬੫੪

# ਗ਼ਜ਼ਲ

—ਅਮਰਜੀਤ ਸਿੰਘ ਸੰਧੂ

ਧੀ ਜੰਮਣ ਤੇ ਆਖਣ, 'ਹਾਏ! ਨਾਲੇ ਖਰਚ ਤੇ ਨਾਲੇ ਖੇਚਲ।'
ਪੁੱਤ ਜੰਮਣ ਤੇ ਕਿਹਾ ਨਾ ਜਾਏ, 'ਨਾਲੇ ਖਰਚ ਤੇ ਨਾਲੇ ਖੇਚਲ।'

ਨੱਕ-ਨਮੂਜ ਤੇ ਰਸਮ-ਰਿਵਾਜ ਨੂੰ, ਛੱਡ ਕੇ ਬੰਦਾ ਸੌਖਾ ਰਹਿੰਦੈ,
ਪਰ ਆਪਾਂ ਤਾਂ ਆਪ ਵਧਾਏ, ਨਾਲੇ ਖਰਚ ਤੇ ਨਾਲੇ ਖੇਚਲ।

ਕੋਠੇ, ਵਿਹੜਾ, ਖੇਤ, ਹਵੇਲੀ, ਵੰਡ ਲਏ ਆਪਸ ਵਿਚ ਮੁੰਡਿਆਂ,
ਮਾਪਿਆਂ ਨੂੰ ਕਿਹੜਾ ਅਪਨਾਏ, ਨਾਲੇ ਖਰਚ ਤੇ ਨਾਲੇ ਖੇਚਲ।

ਮੁੰਡੇ ਲੜ-ਲੜ ਅੰਦਰ ਹੋ ਗਏ, ਮਗਰ ਕਚਹਿਰੀ ਜਾਂਦਾ ਜਾਂਦਾ,
ਬਾਪੂ ਬੁੜ-ਬੁੜ ਕਰਦਾ ਜਾਏ, 'ਨਾਲੇ ਖਰਚ ਤੇ ਨਾਲੇ ਖੇਚਲ।'

ਅਰਥੀ ਤੀਕ ਉਠਾਉਣ ਸਮੇਂ ਵੀ, ਪਰਦੇਸਾਂ ਤੋਂ ਪੁੱਤ ਨਾ ਪਹੁੰਚੇ,
ਹਮ-ਸਾਇਆਂ ਹੀ ਅੰਤ ਉਠਾਏ, ਨਾਲੇ ਖਰਚ ਤੇ ਨਾਲੇ ਖੇਚਲ।

ਸਾਰੇ ਘਰ ਦਾ ਕੰਮ ਕਰਦੀ ਹੈ, ਮਾਂ-ਪਿਉ-ਮਿੱਤ੍ਰ ਕੰਜ-ਕੁਆਰੀ,
ਭਾਬੀ ਫਿਰ ਵੀ ਰੋਜ਼ ਸੁਣਾਏ, 'ਨਾਲੇ ਖਰਚ ਤੇ ਨਾਲੇ ਖੇਚਲ।'

ਸ਼ਾਗਿਰਦਾਂ ਨੂੰ ਘਰ ਸੱਦ-ਸੱਦ ਕੇ, ਗ਼ਜ਼ਲਾਂ ਦੀ ਤਕਨੀਕ ਸਿਖਾਉਂਦੈ,
ਕਮਲਾ 'ਸੰਧੂ' ਨਿੱਤ ਉਠਾਏ, ਨਾਲੇ ਖਰਚ ਤੇ ਨਾਲੇ ਖੇਚਲ।

੪੨੧, ਦਕੋਹਾ (ਜਲੰਧਰ)
ਫੋਨ-੦੧੮੧-੬੫੨੧੧੦੬,
੯੪੬੩੬-੧੩੫੨੮

# ਗ਼ਜ਼ਲ / —ਮਹਿਮਾ ਸਿੰਘ ਤੂਰ

ਜਦ ਸਾਹਾਂ ਵਿਚ ਵਸ ਜਾਏਗੀ ਆਵਾਰਗੀ
ਫਿਰ ਕੋਈ ਰੰਗ ਵਿਖਾਏਗੀ ਆਵਾਰਗੀ
ਸੂਲੀ ਵਲ ਜਾਏਗਾ ਫਿਰ 'ਮਨਸੂਰ' ਕੋਈ
ਜਦ ਐਨਲ-ਹੱਕ ਕਹਾਏਗੀ ਆਵਾਰਗੀ
ਅੱਗ ਦਾ ਭੰਬੂਕਾ ਬਣ ਕੇ ਨੱਚੇਗੀ ਜਦੋਂ
ਜਜ਼ਬਿਆਂ ਨੂੰ ਭੜਕਾਏਗੀ ਆਵਾਰਗੀ
ਫਿਰ ਹੌਲੀ-ਹੌਲੀ ਸੁਲਘੇਗਾ ਬੰਦਾ ਜਦੋਂ
ਫਿਰ ਬੰਦੇ 'ਤੇ ਮੁਸਕਾਏਗੀ ਆਵਾਰਗੀ
ਫਿਰ ਆਕਾਸ਼ 'ਚੋਂ ਡਿੱਗਦੇ ਬਾਜ਼ ਦੇ ਖੰਭ ਦੀ ਤਰ੍ਹਾਂ
ਇਸ ਉਮਰ ਵਿਚੋਂ ਝੜ ਜਾਏਗੀ ਆਵਾਰਗੀ
ਹੈ ਔੜਾਂ ਮਾਰੀ ਸੁੱਕੀ ਧਰਤੀ 'ਤੂਰ' ਦੀ
ਕਦ ਕਣੀਆਂ ਕੁਝ ਵਰਸਾਏਗੀ ਆਵਾਰਗੀ?

ਤੂਰ ਨਿਵਾਸ, ਜਲਵਾਰਾ (ਲੁਧਿਆਣਾ)
੧੪੧੧੦੭, ਫੋਨ-੦੧੬੨੪-੨੧੩੪੯੦

# ਦੋ ਗ਼ਜ਼ਲਾਂ

—ਗੁਰਭਜਨ ਗਿੱਲ

੧

ਬਿਰਧ ਸਰੀਰ ਬੇਗਾਨੀ ਧਰਤੀ ਰਹਿ ਗਏ ਕੱਲ-ਮੁ-ਕੱਲ੍ਹੇ।
ਖੱਟੀਆਂ ਖੱਟਣ ਆਏ ਸੀ ਪਰ, ਖ਼ਾਲੀ ਹੋ ਗਏ ਪੱਲੇ।
ਹਰ ਵੇਲੇ ਇਹ ਸੂਲ ਕਲੇਜੇ ਅੰਦਰ ਧਸਦੀ ਜਾਵੇ,
ਪੁੱਤ ਪੋਤਰੇ ਦੱਸਦੇ ਹੀ ਨਹੀਂ, ਆਏ ਕਿੱਥੋਂ ਚੱਲੇ।
ਘਰ ਬਨਵਾਸੀ, ਅਜਬ ਉਦਾਸੀ, ਮਨ ਮੰਦਿਰ ਦੇ ਵਿਹੜੇ,
ਇਕਲਾਪੇ ਦੀ ਲੜੇ ਦੋ ਮੂੰਹੀਂ, ਚੜ੍ਹ ਚੜ੍ਹ ਕਰਦੀ ਹੱਲੇ।
ਧਨ ਦੌਲਤ ਦੇ ਹੁੰਦਿਆਂ ਸੁੰਦਿਆਂ, ਹਰ ਪਲ ਝੋਰਾ ਖਾਵੇ,
ਚਾਅ ਤੇ ਖੁਸ਼ੀਆਂ ਚੱਟ ਗਏ ਨੇ ਰੂਹ ਦੇ ਰੋਗ ਅਵੱਲੇ।
ਪਿੰਡ ਗਿਆਂ ਤੇ ਕੌਣ ਪਛਾਣੇ, ਨਾ ਚਾਚਾ ਨਾ ਤਾਇਆ,
ਚੌਕ ਚੁਰਸਤੇ, ਗਲੀਆਂ ਕੂਚੇ, ਸ਼ੀਹਾਂ ਪੱਤਣ ਮੱਲੇ।
ਰੂਹ ਨੂੰ ਨਹੀਂ ਤਸੱਲੀ ਦੇਂਦੇ, ਸੋਨਾ, ਹੀਰੇ ਮੋਤੀ,
ਜੋ ਦੇਂਦੇ ਸੀ ਘਾਹ ਦੀ ਤਿੜ ਦੇ ਆਪ ਬਣਾਏ ਛੱਲੇ।
ਗੋਰੀ ਧਰਤੀ, ਕੋਰੇ ਰਿਸ਼ਤੇ, ਰੀਝ ਅਖ਼ੀਰੀ ਇਕੋ,
ਪੁੱਤਰ ਸਾਡਾ, ਅਸਥ ਅਖ਼ੀਰੀ, ਕੀਰਤਪੁਰ ਨੂੰ ਘੱਲੇ।

੨

ਵਰ੍ਹਦੇ ਮੀਂਹ ਵਿਚ ਉਡਣ ਖਟੋਲਾ ਉੱਡਿਆ ਜਾਂਦਾ ਵਾਹੋਦਾਹ।
ਚੀਰ ਕੇ ਬੱਦਲ, ਤੇਜ਼ ਹਵਾਵਾਂ, ਦੀਨ ਦੁਨੀ ਤੋਂ ਬੇਪ੍ਰਵਾਹ।
ਮੈਂ ਧਰਤੀ ਦਾ ਆਦਮ ਕੈਸਾ, ਪੁੱਠੀਆਂ ਸਿੱਧੀਆਂ ਸੋਚ ਰਿਹਾਂ,
ਆਪੇ ਤੋੜਾਂ, ਜੋੜਾਂ ਖ਼ੁਦ ਨੂੰ, ਤੇਜ਼ ਧੜਕਣਾ ਸਾਹੋ ਸਾਹ!
ਅਗਨ ਪਰਿੰਦੇ ਦੇ ਖੰਭਾਂ ਤੇ, ਕਰਾਂ ਸਵਾਰੀ ਦਿਨ ਤੇ ਰਾਤ।
ਹੇ ਵਿਗਿਆਨ ਤੇਰੇ ਸਿਰ ਸਿਹਰਾ, ਕਿੰਨੀ ਲਈ ਮੈਂ ਧਰਤੀ ਗਾਹ!
ਮਨ ਮਸਤਕ ਵਿਚ ਬੀਜ ਖ਼੍ਵਾਬ ਦਾ, ਪੁੰਗਰਦਾ ਹੈ ਦਿਨ ਤੇ ਰਾਤ,
ਪੈਰਾਂ ਨੂੰ ਨਾ ਤੁਰਨੋਂ ਵਰਜੋ, ਕਰਨ ਦਿਓ ਪੈਂਡੇ ਅਸਗਾਹ!
ਜਿਹੜੇ ਮੱਥੇ ਦੀਵਾ ਬਲਦਾ, ਉਸਦਾ ਹੁਣ ਨਾ ਫ਼ਿਕਰ ਕਰੋ,
ਪੈਰ ਪਛਾਨਣਗੇ ਖ਼ੁਦ ਆਪੇ, ਮੰਜ਼ਿਲ ਵੱਲ ਨੂੰ ਜਾਂਦਾ ਰਾਹ!
ਦੋਸਤੀਆਂ ਤੇ ਰਿਸ਼ਤੇ ਨਾਤੇ, ਧਰਤੀ ਅੰਬਰ ਵਾਂਗ ਬਣੇ,
ਜਦ ਵੀ ਅੰਦਰ ਝਾਤੀ ਮਾਰਾਂ, ਮੂੰਹੋਂ ਨਿਕਲੇ ਵਾਹ ਬਈ ਵਾਹ!
ਕਾਇਨਾਤ ਦਾ ਚੱਕਰ ਲਾ ਕੇ ਜਦ ਮੈਂ ਮੁੜਿਆ ਧਰਤੀ 'ਤੇ,
ਬਿਰਖ਼ ਬੂਟਿਆਂ ਮੱਥਾ ਚੁੰਮਿਆ, ਹੇਠ ਵਿਛਾਇਆ ਹਰਿਆ ਘਾਹ!

੧੧੩ ਐੱਫ, ਸ਼ਹੀਦ ਭਗਤ ਸਿੰਘ ਨਗਰ,
ਪੱਖੋਵਾਲ ਰੋਡ, ਲੁਧਿਆਣਾ-੧੪੧੦੧੩

# ਚਾਰ ਗ਼ਜ਼ਲਾਂ/ —ਜਾਗੀਰ ਸਿੰਘ ਪ੍ਰੀਤ

(੧)

ਸਮਝ ਤੇਰੀ ਮਿਹਰ ਇਹ ਵੀ ਜ਼ਹਿਰ ਨੂੰ ਹਾਂ ਪੀ ਰਿਹਾ,
ਦੇਖ ਅਪਣੀ ਜ਼ਿੰਦਗੀ ਮੈਂ ਕਿਸ ਅਦਾ ਨਾਲ ਜੀ ਰਿਹਾ।

ਯਾਰ ਹੋਏ ਮਤਲਬੀ ਨੇ, ਯਾਰ ਨਾ ਬਣਦਾ ਕੋਈ
ਜ਼ਖ਼ਮ ਆਪਣੇ ਦਿਲ ਦੇ ਮੈਂ ਤਾਂ ਆਪ ਹੀ ਹਾਂ ਸੀ ਰਿਹਾ।

ਮੈਂ ਕਿਸੇ ਹਿੰਦਸੇ ਤੋਂ ਡਿਗ ਕੇ ਰਹਿ ਗਿਆ ਹਾਂ ਸਿਫਰ ਹੀ
ਆਪ ਆਪਣੇ ਆਪ ਤੋਂ ਮੈਂ ਹੋ ਕੇ ਹਾਂ ਮਨਫੀ ਰਿਹਾ।

ਜਾਨ ਵੀ ਈਮਾਨ ਵੀ ਖ਼ੁਸ਼ਬੋ ਕਦੇ ਕਹਿ ਕੇ ਗੁਲਾਬ
ਮੈਂ ਰਿਹਾ ਤੈਨੂੰ ਬੁਲਾਉਂਦਾ ਨਾਮ ਲੈ ਲੈ ਕੀ ਰਿਹਾ।

ਹੋਰਨਾਂ ਦੇ ਜ਼ਖ਼ਮ ਸੀਤੇ ਮੈਂ ਖ਼ੁਸ਼ੀ ਦੇ ਨਾਲ ਸੀ
ਮਾਣ ਮੈਨੂੰ ਹੈ ਕਦੇ ਕਿ ਮੈਂ ਵੀ ਸਾਂ ਦਰਜ਼ੀ ਰਿਹਾ।

ਯਾਰ ਦੇਖੋ ਯਾਰ ਉਹ ਵੀ ਜੋ ਮਿਟੇ ਯਾਰੀ ਲਈ
ਉਹ ਵੀ ਦੇਖੋ ਕਰਮ ਜਿਹਨਾਂ ਦਾ ਸੀ ਖ਼ੁਦਗਰਜ਼ੀ ਰਿਹਾ।

ਅੱਖ ਦੇ ਵਿਚ ਲਿਸ਼ਕਦਾ ਮੋਤੀ ਬਲੌਰੀ ਸੀ 'ਪ੍ਰੀਤ'
ਡੁਲ੍ਹ ਕੇ ਮਿੱਟੀ 'ਚ ਰਲਿਆ ਕੁਝ ਨਾ ਸੀ ਬਾਕੀ ਰਿਹਾ।

(੨)

ਮੋਇਆ ਕਿਹੜਾ ਗੀਤ ਵਿਚਾਰਾ,
ਰਾਤ ਬਣੀ ਹੈ ਤਾਰਾ ਤਾਰਾ।
ਦਿਲ ਦਾ ਹਾਲ ਸੁਣਾਇਆ ਸਾਰਾ
ਫਿਰ ਵੀ ਦਿਲ ਭਾਰੇ ਦਾ ਭਾਰਾ।
ਕੋਲ ਮਿਰੇ ਹੁਣ ਮੇਰਾ ਕੀ ਹੈ,
ਮੈਂ ਤੇਰਾ ਸਾਰੇ ਦਾ ਸਾਰਾ।
ਖ਼ੁਸ਼ੀਆਂ ਵਿਚ ਵੀ ਖ਼ੁਸ਼ ਨਾ ਹੋਵੇ,
ਕਰੀਏ ਕੀ ਇਸ ਦਿਲ ਦਾ ਚਾਰਾ।
ਰੱਖ ਕੇ ਸਿਰ ਮੇਰੀ ਹਿੱਕੜੀ 'ਤੇ
ਵਰ੍ਹੀ ਸੀ ਉਹ ਬਣ ਬੱਦਲ ਖਾਰਾ।
ਇਸ਼ਕੇ ਦੀ ਗੱਲ ਸੁਣ ਕੇ ਬੋਲੇ,
ਕਰ ਕੀ ਬੈਠਾਂ ਤੂੰ ਇਹ ਕਾਰਾ।
ਵੇਖ ਕੇ ਤੈਨੂੰ ਮੇਰੀਏ ਜਿੰਦੇ
ਜਿੰਦ ਥਿਰਕੇ ਜਿਉਂ ਥਿਰਕੇ ਪਾਰਾ।
ਅੱਧੀ ਏਧਰ ਅੱਧੀ ਓਧਰ,
ਵਿਚ ਵਿਚਾਲੇ ਤੇਰਾ ਲਾਰਾ।
ਕਰ ਬੈਠਾ ਉਹ ਗਲ ਪ੍ਰੀਤ ਦੀ,
ਹਾਲੋਂ ਹੈ ਬੇ-ਹਾਲ ਵਿਚਾਰਾ।

(੩)

ਮਨ-ਪੀੜਾਂ ਤਾਂ ਬਿਰਹਾ-ਰਾਗ ਅਲਾਉਣਗੀਆਂ।
ਤੇਰੀਆਂ ਯਾਦਾਂ ਜਦ ਵੀ ਯਾਰਾ ਆਉਣਗੀਆਂ।
ਤੂੰ ਤੁਰਿਓਂ ਤਾਂ ਗ਼ਮ ਦੇ ਬੱਦਲ ਨੇ ਛਾਏ
ਵਸਲ ਦੀਆਂ ਘੜੀਆਂ ਹੁਣ ਆ ਤੜਪਾਉਣ ਗੀਆਂ।
ਬਾਬਲ ਜਾਈਆਂ ਤੁਰ ਗਈਆਂ ਜੋ ਸੌਹਰੇ ਘਰ
ਕਦੇ ਕਦਾਈਂ ਸਾਉਣ ਮਹੀਨੇ ਆਉਣਗੀਆਂ।
ਜਬਰ ਜ਼ੁਲਮ ਨੂੰ ਮੇਟਣ ਲਈ ਹਰ ਯੁੱਗ ਅੰਦਰ
ਮੁੜ ਮੁੜ ਜਿੰਦਾਂ ਸੂਲੀ ਨੂੰ ਪਰਨਾਉਣਗੀਆਂ।
ਰੁੰਡ-ਮਰੁੰਡ ਉਦਾਸੇ ਰੁੱਖਾਂ ਦੇ ਉੱਤੇ
ਇਕ ਦਿਨ ਆਣ ਬਹਾਰਾਂ ਕਰਮ ਕਮਾਉਣਗੀਆਂ।
ਕੀ ਹੋਇਆ ਜੇ ਰੁੱਤ ਉਦਾਸੀ ਦੀ ਆਈ
ਕੋਇਲਾਂ ਵੀ ਤਾਂ ਆ ਕੇ ਇਕ ਦਿਨ ਗਾਉਣਗੀਆਂ।
ਮਨ ਦੀ ਡੂੰਘੀ ਘੋਰ ਗੁਫਾ ਦੇ ਨੇਰ੍ਹੇ ਵਿਚ,
'ਪ੍ਰੀਤ' ਦੀਆਂ ਰਿਸ਼ਮਾਂ ਹੀ ਮਨ ਰੁਸ਼ਨਾਉਣਗੀਆਂ।

(੪)

ਤੇਰੇ ਨਾਲ ਬਿਤਾਏ ਦਿਨ,
ਮੁੜ ਕੇ ਨਾ ਉਹ ਆਏ ਦਿਨ।
ਫੁੱਲਾਂ ਵਰਗੇ ਕੋਮਲ ਸੀ
ਬਿਨ ਤੇਰੇ ਕੁਮਲਾਏ ਦਿਨ।
ਕਿਥੋਂ ਮੋੜ ਲਿਆਵਾਂ ਮੈਂ
ਬੀਤ ਗਏ ਜੋ ਹਾਏ ਦਿਨ।
ਤੇਰੇ ਸਾਥ ਬਿਨਾਂ ਪਿਆਰੇ
ਲੰਘਦੇ ਨਹੀਂ ਲੰਘਾਏ ਦਿਨ।
ਪਲ ਵਸਲਾਂ ਦੇ ਫੁੱਲ ਜਿਹੇ,
ਹਿਜਰਾਂ ਖ਼ਾਰ ਬਣਾਏ ਦਿਨ।
ਤਿਤਲੀ ਬਣ ਹੱਥੋਂ ਨਿਕਲੇ
ਮੁੜ ਉਹ ਹੱਥ ਨਾ ਆਏ ਦਿਨ।
ਹਾਸੋ-ਹੀਣੀ ਹਾਲਤ ਹੈ,
ਦੇਖ ਦੇਖ ਮੁਸਕਾਏ ਦਿਨ।
ਤੇਰੇ ਬਿਨ ਬੇ-ਰੌਣਕ ਰਾਤ,
ਮੁਰਝਾਏ ਮੁਰਝਾਏ ਦਿਨ।
ਪਿਆਰ ਦੇ ਘੁੱਟ ਕੁ ਪਾਣੀ ਬਿਨ
ਮਰ ਚੱਲੇ ਤਿਰਹਾਏ ਦਿਨ
ਤੇਰੇ ਸਾਥ ਬਿਨਾਂ ਗੁਜ਼ਰੇ
ਉਹ ਤਾਂ 'ਪ੍ਰੀਤ' ਗੁਆਏ ਦਿਨ।

## ਸੋਚਾਂ ਦੇ ਕਾਫਲੇ/ —ਹਰਭਜਨ ਸਿੰਘ ਬਾਜਵਾ

ਸੋਚਾਂ ਦੇ ਕਾਫਲੇ, ਤੁਰਦੇ ਤੁਰਦੇ ਥੱਕ ਗਏ।
ਉਮੀਦਾਂ ਦਾ ਮਾਰੂਥਲ ਵਧਦਾ ਵੇਖ।
ਸੋਚਾਂ ਦਾ ਕਾਫਲਾ ਸਾਹਵਾਂ ਨੂੰ ਵਰਸਨ ਲੱਗਾ।
ਸੋਚਾਂ ਨੇ ਸੋਚਿਆ ਸਾਡਾ ਕਾਫਲਾ।
ਉਮੀਦਾਂ ਰਹਿਤ ਨਹੀਂ ਤੁਰਿਆ।
ਹੁਣ ਉਮੀਦਾਂ ਦੇ ਹੜ ਨੂੰ ਰੋਕਣਾ ਔਖਾ ਹੋ ਗਿਆ।
ਉਮੀਦਾਂ ਦੀ ਹਨੇਰੀ ਬੰਦ ਹੋਈ।
ਸੋਚਾਂ ਦੇ ਕਾਫਲੇ ਨੂੰ ਹੌਸਲਾ ਹੋਇਆ।
ਸੋਚਾਂ ਨੇ ਸੋਚਿਆ, ਹੁਣ ਤਾਂ ਸੂਰਜ ਸਾਡੇ ਨਾਲ ਏ।
ਹੁਣ ਸੋਚਾਂ ਦਾ ਕਾਫਲਾ, ਤੁਰਦਾ ਨਹੀਂ ਥਕੇਗਾ।
ਉਮੀਦਾਂ ਦੇ ਹੜ੍ਹ ਨੂੰ, ਹੁਣ ਸਬਰ ਆ ਗਿਆ।
ਸੋਚਾਂ ਦਾ ਕਾਫਲਾ, ਹੁਣ ਸੋਚਾਂ ਨਾਲ ਤੁਰਿਆ ਜਾ ਰਿਹਾ।

## ਗ਼ਜ਼ਲ

—ਜੀ. ਆਰ. ਧਵਨ

ਅਪਣੇ ਬਣ ਕੇ ਠੱਗੀ-ਠੋਰੀ, ਧੋਖਾ ਕਰਦੇ ਨੇ।
ਲੋਕ ਸਵਾਰਥ ਖ਼ਾਤਿਰ ਕੀ-ਕੀ ਧੰਦਾ ਕਰਦੇ ਨੇ।
ਦੂਜੇ ਦੀ ਸ਼ੁਹਰਤ ਤੋਂ ਕਿੰਨਾ ਸਾੜਾ ਕਰਦੇ ਨੇ,
ਸਿਫ਼ਤ ਬਹਾਨੇ ਚੰਗਿਆਂ ਦੀ ਵੀ ਨਿੰਦਿਆ ਕਰਦੇ ਨੇ।
ਆਦਤ ਤੋਂ ਮਜਬੂਰ ਵਿਚਾਰੇ ਐਸਾ ਕਰਦੇ ਨੇ,
ਪੱਲੇ ਹੈ ਫਿਤਰਤ ਜੀਹਨਾਂ ਦੇ ਨਫ਼ਰਤ, ਵਹਿਸ਼ਤ ਦੀ,
ਐਸ ਤਰ੍ਹਾਂ ਦਾ ਉਹ ਹੀ ਲੋਕ ਮੁਜ਼ਾਹਰਾ ਕਰਦੇ ਨੇ।
ਬੇ-ਮਤਲਬ ਹੀ ਦੂਜਿਆਂ ਦਾ ਜੋ ਮਾੜਾ ਕਰਦੇ ਨੇ,
ਐਸੇ ਲੋਕ ਵੀ ਦੁਨੀਆ ਅੰਦਰ ਵਸਿਆ ਕਰਦੇ ਨੇ।
ਬੀਬੀ ਦਾੜ੍ਹੀ ਬਿੱਲੀਆਂ ਅੱਖਾਂ, ਹੱਸਮੁੱਖ ਬੰਦੇ ਦੀ,
ਜਦ ਅਸਲੀਅਤ ਜਾਨਣ ਲੋਕੀਂ ਤੋਬਾ ਕਰਦੇ ਨੇ।
ਕਾਗ ਸਿਆਣਾਂ ਆਖ਼ਿਰ ਗੰਦਗੀ ਉੱਪਰ ਬਹਿੰਦਾ ਹੈ,
ਬੁੱਧੀਮਾਨ, ਅਦੀਬ ਸਦਾ ਹੀ ਸਿਖਿਆ ਕਰਦੇ ਨੇ।
ਸ਼ਰਮ ਹਯਾ ਦਾ ਪੱਲਾ ਛੱਡ ਬਹਿੰਦੇ ਨੇ ਜਿਹੜੇ ਲੋਕ,
ਪਿਆਰ ਮੁਹੱਬਤ ਦਾ ਵੀ ਉਹ ਤਾਂ ਸੌਦਾ ਕਰਦੇ ਨੇ।
ਬਖ਼ਸ਼ ਲਵੇ ਕਰਤਾਰ ਵੀ ਆਪਣੇ ਐਸੇ ਬੰਦਿਆਂ ਤੋਂ,
ਬੰਦੇ ਹੋ ਕੇ ਜੋ ਸ਼ੈਤਾਨੀ ਕਾਰਾ ਕਰਦੇ ਨੇ।
ਉਸੇ ਨੂੰ ਹੀ ਵਧੀਆ ਆਖਣ ਲੋਕ "ਧਵਨ" ਅਜਕਲ੍ਹ,
ਬਗਲ ਛੁਰੀ, ਜੋ ਮੂੰਹ ਵਿਚ ਰਾਮ ਵਸਾਇਆ ਕਰਦੇ ਨੇ।

## ਦੋ ਰਚਨਾਵਾਂ/ —ਵਿਨੋਦ ਖੁਰਾਨਾ

### ਮੇਰੀ ਗਰਭ-ਕਾਲ ਅਵਸਥਾ

ਅਵਸਥਾ
ਅਵਚੇਤਨ ਤੇ ਵਿਸਮਾਦ ਦੀ
ਰੂਪ ਗ਼ੈਬੀ
ਭੂਮਿਕਾ
ਸਵਾਲੀ ਜਿਹੀ
ਰਿਸ਼ਤਾ
ਕੁਦਰਤ ਦੇ ਰਚੇਤਾ ਨਾਲ
ਤੇ ਜਗਿਆਸਾ
ਬਾਹਰੀ ਚਕਾਚੌਂਧ ਦੀ
ਚਾਅ
ਜੀਵਨ-ਪੰਧ 'ਤੇ ਪੈਰ ਧਰਨ ਦਾ
ਅਫ਼ਸੋਸ!
ਸਭ ਮ੍ਰਿਗ-ਤ੍ਰਿਸ਼ਨਾ ਹੀ ਨਿਕਲਿਆ
ਹੁਣ ਤੋਂ
ਸੈਂਕੜੇ-ਗੁਣਾਂ ਚੰਗੀ ਸੀ
ਮੇਰੀ ਗਰਭ-ਕਾਲ ਅਵਸਥਾ।

### ਪਰਜਾ

ਚੋਣਾਂ ਵਾਲੇ ਦਿਨ
ਇੱਕ
ਗ਼ਰੀਬ ਰਿਕਸ਼ਾ-ਚਾਲਕ ਨੂੰ
ਕਾਰ 'ਚ ਬਿਠਾ ਕੇ
ਇੰਵ ਲਿਜਾਇਆ ਜਾਂਦੈ
ਜਿਵੇਂ
ਕਿਸੇ ਰਾਜ ਕੁਮਾਰ ਦਾ
ਰਿਆਸਤ ਦੇ ਰਾਜੇ ਵਜੋਂ
ਰਾਜ-ਅਭਿਸ਼ੇਕ ਕਰਨਾ ਹੋਵੇ
ਤੇ ਅਖ਼ੀਰ
ਮੁਕੱਰਰ ਥਾਂ 'ਤੇ
ਮੁਹਰ ਲਗਵਾਉਣ ਤੋਂ ਬਾਅਦ
ਉਸਨੂੰ
ਪਰਜਾ ਹੋਣ ਦਾ
ਹੱਕ ਵੀ ਨਹੀਂ ਦਿੱਤਾ ਜਾਂਦਾ।

੧੦੫੮, ਗਲੀ ਨੰਬਰ - ੪, ਮੇਨ ਬਜ਼ਾਰ
ਮਲੋਟ - ੧੫੨੧੦੭
ਮੋਬਾਇਲ - ੯੪੧੭੩-੭੨੮੩੦

# ਸਰਬਾਲ੍ਹਾ

—ਬਬੇਕ ਸਿੰਘ ਬਾਜਵਾ



ਮੇਰੀ ਉਮਰ ਓਦੋਂ ਅੱਠ ਨੌ ਸਾਲ ਦੀ ਹੋਵੇਗੀ ਜਦੋਂ ਦੀ ਮੈਂ ਗੱਲ ਕਰਣ ਲੱਗਾ ਹਾਂ। ਖਿੱਦੋ ਖੂੰਡੀ, ਲੁੱਕਣ ਮੀਟੀ ਖੇਡਣੀ ਅਤੇ ਡੰਗਰ ਚਾਰਣੇ, ਇਹੋ ਸਾਡਾ ਕੰਮ ਹੁੰਦਾ ਸੀ। ਇਕ ਕੰਮ ਹੋਰ ਸਾਡਾ ਬੜਾ ਜ਼ਰੂਰੀ ਹੁੰਦਾ ਸੀ ਜੋ ਸਾਰੇ ਕੰਮ ਛੱਡ ਕੇ ਅਸੀਂ ਕਰਦੇ ਸਾਂ ਓਹ ਇਹ ਸੀ ਕਿ ਜਦੋਂ ਪਿੰਡ ਵਿਚ ਬਰਾਤ ਆਉਂਦੀ ਸੀ, ਸਾਰਾ ਪਿੰਡ ਹੀ ਬਰਾਤ ਦੇ ਸੁਆਗਤ ਵਾਸਤੇ ਜਾਂਦਾ ਸੀ। ਲਾੜੇ ਦਾ ਪਿਓ ਜਾਂ ਮਾਮਾ ਜਾਂ ਕੋਈ ਹੋਰ ਲਾੜੇ ਦੇ ਉਤੋਂ ਦੀ ਛੋਟ ਕਰਦਾ ਸੀ ਭਾਵ ਪੈਸੇ ਸੁਟਦਾ ਸੀ। ਇਹ ਰਿਵਾਜ ਆਮ ਸੀ। ਅਸੀਂ ਸਾਰੇ ਪਿੰਡ ਦੇ ਮੁੰਡੇ ਓਹੋ ਪੈਸੇ ਚੁਗਣ ਦਾ ਕੰਮ ਕਰਦੇ ਹੁੰਦੇ ਸਾਂ। ਇਹ ਕੰਮ ਕੋਈ ਏਡਾ ਸੌਖਾ ਨਹੀਂ ਸੀ। ਪੈਸੇ ਫੜਣ ਲੱਗਿਆਂ ਸਾਨੂੰ ਆਪਸ ਵਿਚ ਘੋਲ ਵੀ ਕਰਨਾ ਪੈਂਦਾ ਸੀ। ਕਈ ਵਾਰ ਘੱਟੇ ਵਿਚ ਮੂੰਹ ਵੀ ਡੁੱਬ ਜਾਂਦਾ ਸੀ ਤੇ ਪੈਸਾ ਤੀਸਰਾ ਮੁੰਡਾ ਹੀ ਲੈ ਜਾਂਦਾ ਸੀ। ਓਦੋਂ ਗਲੀਆਂ ਬਜ਼ਾਰ ਸਭ ਕੱਚੇ ਹੀ ਹੁੰਦੇ ਸਨ। ਪੱਕਾ ਘਰ ਵੀ ਕਿਸੇ ਬਖਤਾਵਰ ਦਾ ਹੁੰਦਾ ਸੀ। ਕਈ ਵਾਰ ਪਿੰਡ ਵਿਚ ਦੋ ਬਰਾਤਾਂ ਵੀ ਆ ਜਾਂਦੀਆਂ ਸਨ। ਓਸ ਵੇਲੇ ਸਾਨੂੰ ਸਮੱਸਿਆ ਬਣ ਜਾਂਦੀ ਸੀ ਕਿ ਅਸਾਂ ਕਿਹੜੀ ਬਰਾਤ ਵਲ ਜਾਣਾ ਹੈ, ਕਿਉਂਕਿ ਬਰਾਤ ਦਾ ਸਮਾਂ ਅਕਸਰ ਇਕੋ ਹੀ ਹੁੰਦਾ ਸੀ। ਅਸਾਂ ਸੂਹਾਂ ਲੈਂਦੇ ਰਹਿਣਾ ਕਿ ਕਿਹੜੀ ਬਰਾਤ ਵਾਲਿਆਂ ਪੈਸੇ ਜ਼ਿਆਦਾ ਸੁਟਣੇ ਹਨ। ਓਦੋਂ ਤਗੜੇ ਮਾੜੇ ਦਾ ਵੀ ਏਥੋਂ ਹੀ ਪਤਾ ਲੱਗ ਜਾਂਦਾ ਸੀ। ਜਿਹੜੀ ਬਰਾਤ ਛੋਟ ਥੋਹੜੀ ਕਰਦੀ ਸੀ ਓਹਨਾਂ ਨੂੰ ਲੋਕ ਕਹਿੰਦੇ ਸਨ, "ਗੰਜੀ ਨੇ ਧੋਣਾ ਕੀ ਤੇ ਨਚੋੜਨਾ ਕੀ। ਬਾਕੀ ਬਰਾਤ ਦਾ ਟੋਹਰ ਵੇਖਣ ਵਾਲਾ ਹੁੰਦਾ ਸੀ। ਘੋੜੀਆਂ ਚੜ੍ਹਦੀਆਂ ਤੋਂ ਚੜ੍ਹਦੀਆਂ, ਬਰਾਤੀਆਂ ਦੇ ਸਿਰਾਂ ਤੇ ਮਾਇਆ ਵਾਲੀਆਂ ਪੱਗਾਂ, ਤੇੜ ਚਾਦਰੇ, ਹਰ ਇਕ ਬਰਾਤੀ ਦੇ ਪੈਰਾਂ ਵਿਚ ਤਿੱਲੇ ਵਾਲੀ ਜੁੱਤੀ, ਹਰ ਇਕ ਬਰਾਤੀ ਦੇ ਮੂੰਹ ਤੇ ਲਾਲੀਆਂ ਅਤੇ ਖੁਸ਼ੀਆਂ ਦਾ ਖੇੜਾ ਹੁੰਦਾ ਸੀ। ਓਹਨਾਂ ਦੀ ਤੋਰ ਵਿਚ ਵੀ ਬੜਾ ਫਰਕ ਹੁੰਦਾ ਸੀ। ਓਹੋ ਇਸ ਤਰ੍ਹਾਂ ਲੱਗਦੇ ਸਨ ਜਿਵੇਂ ਰੱਬ ਦੇ ਵਿਆਹ ਆਏ ਹੋਣ।

ਮੈਨੂੰ ਸਾਰੀ ਬਰਾਤ ਵਿਚੋਂ ਸਰਬਾਲ੍ਹਾ ਸੋਹਣਾ ਲੱਗਦਾ ਸੀ। ਹਰ ਇਕ ਲਾੜੇ ਦੇ ਨਾਲ ਸਰਬਾਲ੍ਹਾ ਹੋਣਾ ਜ਼ਰੂਰੀ ਸੀ। ਸਰਬਾਲ੍ਹੇ ਤੋਂ ਬਿਨਾਂ ਕੋਈ ਬਰਾਤ ਨਹੀਂ ਸੀ ਆਉਂਦੀ। ਸਰਬਾਲ੍ਹਾ ਵੀ ਲਾੜੇ ਦਾ ਛੋਟਾ ਭਰਾ ਹੁੰਦਾ ਸੀ। ਓਸ ਜ਼ਮਾਨੇ ਵਿਚ ਹਰ ਇਕ ਜੱਟ ਦੇ ਪੰਜ ਛੇ ਮੁੰਡੇ ਹੁੰਦੇ ਹੀ ਸਨ। ਏਸ ਕਰ ਕੇ ਸਰਬਾਲ੍ਹੇ ਦੀ ਕੋਈ ਸਮੱਸਿਆ ਨਹੀਂ ਸੀ ਹੁੰਦੀ। ਸਮੱਸਿਆ ਓਦੋਂ ਹੁੰਦੀ ਸੀ ਜਦੋਂ ਛੋਟੇ ਮੁੰਡੇ ਦੀ ਬਰਾਤ ਜਾਂਦੀ ਸੀ। ਓਦੋਂ ਫਿਰ ਸਰਬਾਲ੍ਹੇ ਵਾਸਤੇ ਲਾੜੇ ਦੇ ਭਰਾ ਤੋਂ ਬਿਨਾਂ ਹੀ ਬੁੱਤਾ ਸਾਰਦੇ ਸਨ। ਜਾਂ ਤਾਂ ਤਾਏ ਚਾਚੇ ਦਾ ਮੁੰਡਾ ਹੋਵੇ ਤੇ ਜਾਂ ਫਿਰ ਮਾਮੇ ਫੁੱਫੀ ਦਾ ਤੇ ਜਾਂ ਫਿਰ ਵੱਡੇ ਭਰਾ ਦੇ ਮੁੰਡੇ ਨਾਲ ਹੀ ਸਾਰਨਾ ਪੈਂਦਾ ਸੀ।

ਮੈਨੂੰ ਸਰਬਾਲ੍ਹਾ ਬਨਣ ਦਾ ਚਾਅ ਵੀ ਓਦੋਂ ਹੀ ਸ਼ੁਰੂ ਹੋਇਆ ਸੀ। ਕਿਉਂਕਿ ਮੈਂ ਵੀ ਸਾਰਿਆਂ ਤੋਂ ਛੋਟਾ ਹੀ ਸਾਂ। ਇਸ ਲਈ ਸੋਚਦਾ ਸਾਂ ਕਿ ਜਦੋਂ ਵੱਡੇ ਭਰਾ ਦੀ ਬਰਾਤ ਜਾਣੀ ਹੈ ਸਰਬਾਲ੍ਹਾ ਮੈਂ ਹੀ ਬਣਨਾ ਹੈ। ਮੇਰਾ ਏਹੋ ਜੀ ਕਰਦਾ ਸੀ ਕਿ ਮੈਂ ਛੇਤੀ ਸਰਬਾਲ੍ਹਾ ਬਣਾ। ਇਹ ਵੀ ਪਤਾ ਸੀ ਕਿ ਸਰਬਾਲ੍ਹਾ ਓਦੋਂ ਹੀ ਬਣਾਂਗਾ ਜਦੋਂ ਭਰਾ ਦੀ ਬਰਾਤ ਜਾਵੇਗੀ। ਭਰਾ ਤਾਂ ਅਜੇ ਮੰਗਿਆ ਵੀ ਨਹੀਂ ਸੀ ਗਿਆ। ਮੈਨੂੰ ਚਾਅ ਹੀ ਏਨਾ ਸੀ ਕਿ ਮੈਂ ਸਰਬਾਲ੍ਹਾ ਛੇਤੀ ਬਣਾ। ਓਸ ਜ਼ਮਾਨੇ ਵਿਚ ਬਰਾਤ ਤਿੰਨ ਚਾਰ ਦਿਨ ਤਾਂ ਜ਼ਰੂਰ ਹੀ ਰਹਿੰਦੀ ਸੀ। ਤਿੰਨ ਚਾਰ ਦਿਨਾਂ ਵਿਚ ਤਾਂ ਸਾਡੀ ਸਰਬਾਲ੍ਹੇ ਨਾਲ ਯਾਰੀ ਪੱਕੀ ਬਣ ਜਾਂਦੀ ਸੀ। ਜਿਸ ਦਿਨ ਬਰਾਤ ਜਾਣੀ ਹੁੰਦੀ ਸੀ ਤਾਂ ਲਾੜੇ ਨੂੰ ਪਲੰਘ ਤੇ ਬਿਠਾਇਆ ਜਾਂਦਾ ਸੀ। ਉਸ ਵਕਤ ਕੁੜੀਆਂ ਲਾੜੇ ਨੂੰ ਰੋਣ ਹਾਕਾ ਕਰ ਦੇਂਦੀਆਂ ਸਨ ਪਰ ਸਰਬਾਲ੍ਹੇ ਨੂੰ ਅਸੀਂ ਤੱਤੀ ਵਾਅ ਨਹੀਂ ਸਾਂ ਲੱਗਣ ਦਿੰਦੇ। ਸੰਤ ਤਰਨ ਸਿੰਘ ਵਹਿਮੀ ਬਾਰੇ ਲਿਖੀ ਪੁਸਤਕ 'ਸੱਚ ਦਾ ਸਾਥੀ' ਵਿਚ ਸਾਧੂ ਸਿੰਘ ਕਿਸਾਨ ਲਿਖਦਾ ਹੈ ਕਿ ਉਹ ਵੀ ਇਕ ਵਾਰ ਸਰਬਾਲ੍ਹਾ ਬਣਿਆ ਸੀ।

ਮੈਂ ਇਹ ਸਮਝਦਾ ਹਾਂ ਕਿ ਸਰਬਾਲ੍ਹਾ ਸ਼ਬਦ ਇਕ ਪਿਆਰ ਦਾ ਨਾਮ ਹੈ।... ਮੈਂ ਆਪਣੇ ਕੰਨਾਂ ਨਾਲ ਸੁਣਿਆ ਹੈ ਕਿ ਜੀਵਨ ਨਗਰ ਦੇ ਡੇਰੇ ਵਿਚ ਇਕ ਪੰਜਾਹ ਸਾਲ ਦਾ ਸਿੱਖ ਸੀ। ਸਤਿਗੁਰੂ ਪ੍ਰਤਾਪ ਸਿੰਘ ਓਹਨੂੰ ਸਰਬਾਲ੍ਹਾ ਕਰ ਕੇ ਬੁਲਾਉਂਦੇ ਸਨ। ਓਹਦੇ ਅਸਲ ਨਾਮ ਦਾ ਕਿਸੇ ਨੂੰ ਕੋਈ ਪਤਾ ਨਹੀਂ ਸੀ।

ਖੈਰ ਫੇਰ ਆਪਣੀ ਗੱਲ ਤੇ ਆਉਂਦੇ ਹਾਂ। ਹੌਲੀ ਹੌਲੀ ਮੇਰੇ ਭਰਾ ਨੂੰ ਰਿਸ਼ਤੇ ਆਉਣੇ ਸ਼ੁਰੂ ਹੋ ਗਏ। ਦਸੀਂ ਵੀਹੀਂ ਦਿਨੀਂ

ਕਿਸੇ ਨਾ ਕਿਸੇ ਵਚੋਲੀਏ ਨੇ ਰਿਸ਼ਤੇ ਦੀ ਗੱਲ ਤੋਰ ਦੇਣੀ। ਕੋਈ ਘਰ ਤਾਂ ਸਾਨੂੰ ਪਸੰਦ ਨਾ ਆਉਣ। ਕਿਸੇ ਨੂੰ ਅਸੀਂ ਪਸੰਦ ਨਾ ਆਉਣਾ ਗੱਲ ਕਿਸੇ ਕੰਢੇ ਨਾ ਲੱਗੇ। ਪਰ ਆਖਰ ਮੇਰੀ ਮੁਰਾਦ ਨੂੰ ਬੂਰ ਲੱਗਣਾ ਸ਼ੁਰੂ ਹੋ ਗਿਆ। ਮੇਰਾ ਭਰਾ ਖੰਡੂਵਾਲਿਆਂ ਸੰਤਾਂ ਰਾਹੀਂ ਚੀਆਂ ਵਾਲੀ ਮੰਗਿਆ ਗਿਆ। ਮੇਰਾ ਭਰਾ ਬਲਕਾਰ ਸਿੰਘ ਸੰਤਾਂ ਖੰਡੂਵਾਲੀਆਂ ਦਾ ਹਜ਼ੂਰੀ ਸੇਵਕ ਸੀ। ਡੇਰੇ ਵਿਚ ਇਹਦਾ ਵੀ ਪੂਰਾ ਸਤਿਕਾਰ ਹੁੰਦਾ ਸੀ। ਕੁੜੀ ਵਾਲੇ ਵੀ ਸੰਤਾਂ ਦੇ ਸ਼ਰਧਾਲੂ ਸਿੰਘ ਸਨ। ਸਾਡੇ ਵੱਡੇ ਵੀ ਸੰਤਾਂ ਦੇ ਸੇਵਕ ਸਨ ਅਤੇ ਇਕ ਦੂਜੇ ਦੇ ਖਾਨਦਾਨ ਨੂੰ ਵੀ ਜਾਣਦੇ ਸਨ। ਤਾਹੀਓਂ ਰਿਸ਼ਤਾ ਸਿਰੇ ਚੜ੍ਹਿਆ ਸੀ ਅਤੇ ਸਾਰਾ ਪਿੰਡ ਸਾਡੇ ਪਿਉ ਨੂੰ ਵਧਾਈਆਂ ਦੇਣ ਆਇਆ ਸੀ। ਓਹਨਾਂ ਦਿਨਾਂ ਵਿਚ ਓਸ ਇਲਾਕੇ ਵਿਚ ਬੱਚਿਆਂ ਨੂੰ ਪੰਜਾਬੀ ਅਤੇ ਗੁਰਮਤਿ ਪੜ੍ਹਾਉਣ ਲਈ ਖੰਡੂਵਾਲੀ ਸੰਤਾਂ ਕੋਲ ਭੇਜਿਆ ਜਾਂਦਾ ਸੀ। ਦੂਰ ਦੂਰ ਤੋਂ ਬੱਚੇ ਸੰਤਾਂ ਕੋਲ ਪੜ੍ਹਨ ਆਉਂਦੇ ਸਨ। ਇਕ ਦਿਨ ਮੈਨੂੰ ਵੀ ਸੰਤਾਂ ਕੋਲ ਪੜ੍ਹਣੇ ਪਾਇਆ ਗਿਆ। ਮੇਰਾ ਪੜ੍ਹਾਈ ਵਿਚ ਚਿੱਤ ਨਹੀਂ ਸੀ ਲੱਗਦਾ। ਓਥੇ ਇਕ ਪ੍ਰੇਮ ਸਿੰਘ ਨਾਂਅ ਦਾ ਇਕ ਸਿੱਖ ਸੀ। ਓਹਦੇ ਪੈਰ ਡੁੱਡੇ ਸਨ ਅਤੇ ਇਕ ਬੁੱਲ ਵੀ ਕੱਟਿਆ ਹੋਇਆ ਸੀ। ਓਹਦੀ ਡਿਊਟੀ ਹੰਢੇ ਲਿਆਉਣ ਦੀ ਹੁੰਦੀ ਸੀ। ਪਿੰਡ ਵਿਚੋਂ ਘਰ ਘਰ ਜਾ ਕੇ ਪ੍ਰਸ਼ਾਦੇ ਮੰਗ ਕੇ ਲਿਆਉਣੇ। ਏਸ ਗੱਲ ਨੂੰ ਹੰਢਿਆਂ ਦੀ ਸੇਵਾ ਕਹਿੰਦੇ ਸਨ। ਅੱਜ ਕੱਲ ਏਸ ਨੂੰ ਡਾਲੀ ਲਿਆਉਣੀ ਕਹਿੰਦੇ ਹਨ। ਮੈਨੂੰ ਵੀ ਸੰਤ ਪ੍ਰੇਮ ਸਿੰਘ ਆਪਣੇ ਨਾਲ ਲੈ ਜਾਂਦੇ ਹੁੰਦੇ ਸਨ। ਜਦੋਂ ਮੇਰੀ ਭੂਆ ਦੇ ਘਰ ਅਸੀਂ ਗਏ ਤਾਂ ਭੂਆ ਨੇ ਮੈਨੂੰ ਗਾਲਾਂ ਕੱਢੀਆਂ ਤੇ ਪੁੱਛਿਆ, "ਤੂੰ ਏਥੇ ਪੜ੍ਹਨ ਆਇਆ ਹੋਇਐਂ ਕਿ ਗਲੀਆਂ ਕੱਛਣ ਆਇਐ ਹੋਇਐਂ? ਦੂਸਰੇ ਦਿਨ ਮੈਂ ਅੰਦਰ ਨਾ ਗਿਆ ਤੇ ਬਾਹਰਲੇ ਦਰਵਾਜ਼ੇ ਓਹਲੇ ਹੀ ਲੁੱਕਿਆ ਰਿਹਾ। ਭੂਆ ਨੂੰ ਸ਼ੱਕ ਪੈ ਗਿਆ ਕਿ ਮੁੰਡਾ ਬਾਹਰ ਖਲੋਤਾ ਹੈ। ਪ੍ਰੇਮ ਸਿੰਘ ਨੂੰ ਪ੍ਰਸ਼ਾਦਾ ਦੇ ਕੇ ਤੇ ਭੱਜ ਕੇ ਬਾਹਰ ਆ ਕੇ ਮੈਨੂੰ ਬਾਹੋਂ ਫੜ ਕੇ ਦੋ ਤਿੰਨ ਚਪੇੜਾਂ ਜੜ੍ਹ ਦਿੱਤੀਆਂ ਤੇ ਪ੍ਰੇਮ ਸਿੰਘ ਨੂੰ ਬੁਰਾ ਭਲਾ ਕਿਹਾ ਕਿ ਜੇ ਇਹਨੂੰ ਹੁਣ ਨਾਲ ਲਿਆਂਦਾ ਤਾਂ ਜਾਣਦਾ ਰਹੇਂਗਾ। ਇਹ ਏਥੇ ਪੜ੍ਹਨ ਆਇਆ ਹੋਇਆ ਏ।

ਗਿਆ ਤਾਂ ਮੈਂ ਪੜ੍ਹਨ ਹੀ ਸਾਂ ਪਰ ਮੇਰਾ ਪੜ੍ਹਨ ਨੂੰ ਜੀਅ ਨਹੀਂ ਸੀ ਕਰਦਾ। ਪ੍ਰੇਮ ਸਿੰਘ ਦਾ ਵੀ ਜੀ ਕਰਦਾ ਸੀ ਕਿ ਮੈਂ ਇਹਨੂੰ ਹੰਢੇ ਮੰਗਣ ਦਾ ਵੱਲ ਸਿਖਾ ਦਿਆਂ ਤਾਂ ਮੈਨੂੰ ਸੌਖ ਹੋ ਜਾਵੇਗੀ। ਮੈਨੂੰ ਉਹ ਦੂਸਰੇ ਦਿਨ ਚੀਆਂ ਵਾਲੀ ਲੈ ਗਿਆ। ਮੇਰਾ ਵੀ ਭੂਆ ਦਾ ਡਰ ਮੁੱਕ ਗਿਆ। (ਏਧਰ ਆ ਕੇ ਪ੍ਰੇਮ ਸਿੰਘ ਦਿਲੀ ਰਮੇਸ਼ ਨਗਰ ਗੁਰਦੁਆਰੇ ਵੀ ਰਹਿੰਦਾ ਰਿਹਾ ਹੈ)।

ਕਈ ਦਿਨ ਜਾਣ ਤੋਂ ਬਾਦ ਮੈਨੂੰ ਉਸਨੇ ਦੱਸਿਆ ਕਿ ਐਸ ਘਰ ਤੇਰਾ ਭਰਾ ਬਲਕਾਰ ਸਿੰਘ ਮੰਗਿਆ ਹੋਇਆ ਹੈ। ਹੌਲੀ ਜੇਹੀ ਮੇਰੇ ਕੰਨ ਵਿਚ ਦੱਸ ਦਿੱਤਾ ਕਿ ਉਹ ਤੇਰੇ ਭਰਾ ਦਾ ਸੌਹਰਾ ਹੈ, ਇਹਦਾ ਨਾਮ ਹੈ ਮੂਲਾ ਸਿੰਘ, ਓਹ ਹੈ ਸੱਸ ਇਹਦਾ ਨਾਂਅ ਹੈ ਵੀਰ ਕੌਰ ਤੇ ਔਹ ਤੇਰੀ ਭਰਜਾਈ, ਇਹਦਾ ਨਾਮ ਹੈ ਹਰਬੰਸ ਕੌਰ। ਇਹ ਨਾਮ ਪ੍ਰੇਮ ਸਿੰਘ ਦੇ ਦੱਸੇ ਮੈਨੂੰ ਅੱਜ ਵੀ ਯਾਦ ਹਨ। ਪ੍ਰੇਮ ਸਿੰਘ ਨੂੰ ਜਦੋਂ ਪਤਾ ਲੱਗ ਗਿਆ ਕਿ ਇਹ ਹੁਣ ਇਕੱਲਾ ਹੀ ਹੰਢੇ ਲਿਆ ਸਕਦਾ ਹੈ ਤਾਂ ਉਸ ਨੇ ਮੈਨੂੰ ਚੀਆਂਵਾਲੀ ਭੇਜ ਦੇਣਾ ਤੇ ਆਪ ਖੰਡੂਵਾਲੀ ਵਿਚੋਂ ਹੀ ਲੈ ਆਉਣੇ। ਇਕ ਦਿਨ ਮੈਂ ਰੋਜ਼ ਦੀ ਤਰ੍ਹਾਂ ਓਹਨਾਂ ਦੇ ਘਰ ਗਿਆ ਸਾਂ ਤਾਂ ਮੇਰੀ ਮਾਸੀ (ਭਰਾ ਦੀ ਹੋਣ ਵਾਲੀ ਸੱਸ) ਨੇ ਪੁੱਛਿਆ ਕਿ ਕਾਕਾ ਤੇਰਾ ਕਿਹੜਾ ਪਿੰਡ ਹੈ, ਮੈਂ ਕਿਹਾ ਦਿੱਤਾ ਕਿ 'ਛਾਂਗੀ'। "ਵੇ ਤੂੰ ਬਲਕਾਰ ਸਿੰਘ ਦਾ ਭਰਾ ਏਂ?" ਮੈਂ ਕਿਹਾ ਹਾਂ ਜੀ। "ਮੈਂ ਅੱਗੇ ਹੀ ਕਹਿੰਦੀ ਸਾਂ ਨੁਹਾਰ ਇਹਦੀ ਬਲਕਾਰ ਸਿੰਘ ਤੇ ਪੈਂਦੀ ਏ। ਨੀ ਬੰਸੋ ਬਾਹਰ ਆ।" ਮਾਸੀ ਨੇ ਵਾਜ ਮਾਰੀ ਤੇ ਸਾਰੇ ਜੀ ਘਰਦੇ ਇਕੱਠੇ ਹੋ ਗਏ। ਓਹ ਤਾਂ ਮੈਨੂੰ ਮਖੌਲ ਕਰੀ ਜਾਣ। ਫੇਰ ਓਹਨਾਂ ਮੈਨੂੰ ਮੰਜੀ ਤੇ ਬਠਾ ਕੇ ਦੁੱਧ ਪਿਆਇਆ, ਮੇਰੀ ਓਹਨਾਂ ਪੂਰੀ ਖਾਤਰ ਕੀਤੀ ਜਿੰਨੀ ਸਰਬਾਲ੍ਹੇ ਦੀ ਕਰੀ ਦੀ ਏ।

ਹੌਲੀ ਹੌਲੀ ਓਹਨਾਂ ਮੈਨੂੰ ਮਖੌਲਾਂ ਦਾ ਘਰ ਹੀ ਬਣਾ ਲਿਆ। ਮੈਂ ਜਦੋਂ ਜਾਣਾ ਕਿਸੇ ਨੇ ਕਹਿ ਦੇਣਾ, "ਨੀ ਬੰਸੋ ਤੇਰਾ ਦਿਓਰ ਆ ਗਿਆ ਈ।" ਅੱਗੋਂ ਬੰਸੋ ਨੇ ਵੀ ਕਹਿ ਦੇਣਾ, "ਆਹੋ ਜੀ ਮੈਂ ਹੁਣ ਦਿਓਰ ਤੋਂ ਬੋਹੜਾ ਭੰਨਣ ਲੱਗੀ ਆਂ। ਮੈਂ ਮਖੌਲਾਂ ਤੋਂ ਡਰਦਿਆਂ ਓਹਨਾਂ ਦਾ ਘਰ ਹੀ ਛੱਡ ਦਿੱਤਾ। ਓਹਨਾਂ ਨੂੰ ਵੀ ਪਤਾ ਲੱਗ ਗਿਆ ਕਿ ਇਹ ਮਖੌਲਾਂ ਤੋਂ ਸੰਗਦਾ ਏ। ਇਕ ਦਿਨ ਓਹਨਾਂ ਮੈਨੂੰ ਗਵਾਂਢੀਆਂ ਦੇ ਘਰ ਵੜਦੇ ਨੂੰ ਵੇਖ ਲਿਆ ਤੇ ਮੇਰੀ 'ਭਰਜਾਈ' ਮੈਨੂੰ ਬਾਹੋਂ ਖਿੱਚ ਕੇ ਆਪਣੇ ਘਰ ਲੈ ਗਈ ਤੇ ਘਰਦਿਆਂ ਨੂੰ ਕਹਿਣ ਲੱਗੀ ਕਿ ਇਹਨੂੰ ਹੁਣ ਕਿਸੇ ਨੇ ਮਖੌਲ ਨਹੀਂ ਕਰਨਾ। ਤੇ ਮੈਨੂੰ ਖੀਰ ਕੜਾਹ ਤੇ ਮਾਲ ਪੂੜੇ ਖਵਾ ਕੇ ਤੇ ਮੇਰੀ ਟੋਕਰੀ ਵਿਚ ਸਾਰਾ ਸਮਾਨ ਜਚਾ ਕੇ ਟੋਕਰੀ ਭਰ ਦਿੱਤੀ ਤੇ ਕਿਹਾ "ਤੂੰ ਹੁਣ ਏਥੋਂ ਸਿੱਧਾ ਡੇਰੇ ਚਲਾ ਜਾਵੀਂ। ਹੁਣ ਤੈਨੂੰ ਕਿਸੇ ਹੋਰ ਘਰ ਜਾਣ ਦੀ ਕੋਈ ਲੋੜ ਨਹੀਂ।" ਟੋਕਰੀ ਦੇ ਉੱਤੇ ਇਕ ਪਰਾਤ ਮੂਧੀ ਮਾਰ ਦਿੱਤੀ ਤਾਂ ਕਿ ਸਮਾਨ ਭਿੱਜੇ ਨਾ ਕਿਉਂਕਿ ਸਾਉਣ ਦਾ ਮਹੀਨਾ ਸੀ ਤੇ ਛਿੱਟ ਕਣੀ ਹੋ ਰਹੀ ਸੀ। ਜਦੋਂ ਮੈਂ ਉਸ ਥਾਂ ਦੇ ਕੋਲ ਗਿਆ ਜਿਥੋਂ ਮੇਰੀ 'ਭਰਜਾਈ' ਮੈਨੂੰ ਖਿੱਚ ਕੇ ਲਿਆਈ ਸੀ—ਓਥੇ ਪੰਜ ਛੇ ਕੁੱਤੇ ਮੇਰੇ ਗੱਲ ਪੈ ਗਏ। ਓਹਨਾਂ ਮੈਨੂੰ ਇਸ ਤਰ੍ਹਾਂ ਘੇਰਿਆ ਜਿਵੇਂ ਲਾੜੇ ਨੂੰ ਕੁੜੀਆਂ ਘੇਰਦੀਆਂ ਹਨ।

ਲਾੜਾ ਤਾਂ ਬੱਚ ਕੇ ਨਿਕਲ ਜਾਂਦਾ ਹੈ ਪਰ ਮੇਰੇ ਕੋਲੋਂ ਨਹੀਂ ਸੀ ਨਿਕਲਿਆ ਗਿਆ। ਮੈਂ ਤਾਂ ਏਨਾ ਘਬਰਾ ਗਿਆ ਕਿ ਤਿਲਕਦਾ ਤਿਲਕਦਾ ਪਾਸੇ ਗੰਦੀ ਵਹਿਣੀ ਵਿਚ ਜਾ ਡਿੱਗਾ ਤੇ ਮੇਰਾ ਮੂੰਹ ਵੀ ਵਹਿਣੀ ਵਿਚ ਘੁਸਰ ਗਿਆ। ਮੇਰੇ ਵਾਲ ਵੀ ਖੁੱਲ੍ਹ ਗਏ। ਮੇਰਾ ਰੋਣ ਸੁਣ ਕੇ ਘਰ ਵਾਲਿਆਂ ਰੌਲਾ ਪਾ ਦਿੱਤਾ ਤੇ ਰੌਲਾ ਸੁਣ ਕੇ ਸਾਰਾ ਪਿੰਡ ਹੀ ਕੱਠਾ ਹੋ ਗਿਆ ਤੇ ਮੇਰੇ ਭਰਾ ਦੇ ਸੌਹਰੇ ਦਾ ਸਾਰਾ ਟੱਬਰ ਹੀ ਆ ਗਿਆ। ਮੈਨੂੰ ਉਂਝ ਕੁੱਤਿਆਂ ਨੇ ਤਾਂ ਕੁਝ ਨਹੀਂ ਆਖਿਆ। ਮੈਨੂੰ ਪਤਾ ਹੀ ਨਹੀਂ ਲੱਗਾ ਕਿ ਕੁੱਤੇ ਕਿਹੜੇ ਵੇਲੇ ਲੰਗਰ ਛੱਕ ਕੇ ਪੱਤਰਾ ਵਾਚ ਗਏ ਸਨ। ਉਸ ਪਿੰਡ ਦੇ ਸਾਰੇ ਲੋਕ ਹੀ ਬੜੇ ਮਖੌਲੀਏ ਸਨ। ਕੋਈ ਤਾਂ ਮੈਨੂੰ ਚੁੱਪ ਕਰਾਂਦਾ ਸੀ, ਕੋਈ ਪੁੱਛਦਾ ਸੀ ਇਹ ਮੁੰਡਾ ਕੌਣ ਹੈ? ਕੋਈ ਦੱਸਦਾ ਸੀ ਇਹ ਬੰਸੋ ਦਾ ਦਿਓਰ ਹੈ। ਅਗਲਾ ਮਖੌਲ ਨਾਲ ਕਹਿੰਦਾ ਸੀ ਇਹ ਤਾਂ ਫਿਰ ਸਰਬਾਲ੍ਹਾ ਹੋਇਆ ਕੇ। ਮੇਰਾ ਤਾਂ ਅਜੇ ਰੋਣ ਨਹੀਂ ਸੀ ਠੱਲਿਆ ਜਾਂਦਾ ਤੇ ਉਧਰ ਸਰਬਾਲ੍ਹਾ ਸਰਬਾਲ੍ਹਾ ਹੋ ਰਹੀ ਸੀ। ਮੇਰੇ ਨਾਲ ਤਾਂ ਓਹੋ ਗੱਲ ਹੋ ਰਹੀ ਸੀ ਜਿਵੇਂ ਕਹਿੰਦੇ ਨੇ ਚਿੜੀਆਂ ਦੀ ਮੌਤ ਤੇ ਗਵਾਰਾਂ ਦਾ ਹਾਸਾ। ਓਥੇ ਗੱਲਾਂ ਬਾਤਾਂ ਤੋਂ ਬਿਨਾ ਮੇਰੀ ਹੋਰ ਕਿਸੇ ਨੇ ਸੰਭਾਲ ਨਹੀਂ ਸੀ ਕੀਤੀ। ਸਿਰਫ ਮੇਰੀ 'ਭਰਜਾਈ' ਨੇ ਹੀ ਘਰ ਲਿਜਾ ਕੇ ਮੈਨੂੰ ਨੁਹਾ ਧੁਆ ਕੇ ਕਿਸੇ ਹੋਰ ਬੱਚੇ ਦੇ ਲੀੜੇ ਪਵਾਏ ਸਨ ਤੇ ਫੇਰ ਮੇਰਾ 'ਮਾਸੜ' ਖੰਡੂਵਾਲੀ ਡੇਰੇ ਵਿਚ ਛੱਡ ਗਿਆ ਸੀ। ਅਗਲੇ ਦਿਨ ਅੱਠ ਦਸ ਬੁੱਢੀਆਂ ਬੰਦੇ ਕੱਠੇ ਹੋ ਕੇ ਸੰਤਾਂ ਦੇ ਕੋਲ ਆ ਕੇ ਅਰਜ਼ ਕੀਤੀਓ ਨੇ ਕਿ ਏਸ ਬੱਚੇ ਨੂੰ ਹੰਦੇ ਲੈਣ ਨਾ ਘਲਿਆ ਕਰੋ ਅਤੇ ਸਾਰੀ ਗੱਲ ਦੱਸੀ। ਡੇਰੇ ਦੀ ਮੁਖਤਿਆਰੀ ਬਾਬੇ ਮਟੂਆਂ ਵਾਲੇ ਕੋਲ ਸੀ। ਉਸ ਦਾ ਅਸਲੀ ਨਾਮ ਕਿਸੇ ਨੂੰ ਘੱਟ ਹੀ ਪਤਾ ਸੀ। ਸੰਤਾਂ ਨੇ ਬਾਬੇ ਮਟੂਆਂ ਵਾਲੇ ਨੂੰ ਬੁਲਾ ਕੇ ਪੁੱਛਿਆ। ਉਸ ਕਿਹਾ ਜੀ ਮੈਂ ਨਹੀਂ ਘੱਲਿਆ। ਫੇਰ ਪ੍ਰੇਮ ਸਿੰਘ ਨੂੰ ਸੱਦਿਆ। ਉਸ ਕਹਿ ਦਿੱਤਾ "ਜੀ ਮੈਂ ਹੀ ਘੱਲਿਆ ਸੀ।" ਸੰਤਾਂ ਆਖਿਆ "ਸਾਈਂ ਲੋਕਾ ਇਹਨੂੰ ਹੁਣ ਨਾ ਘਲੀਂ।" "ਸਤਿ ਬਚਨ ਜੀ।"... ਸੰਤਾਂ ਦਾ ਸੁਭਾਅ ਏਨਾ ਠੰਡਾ ਸੀ ਮੈਂ ਅੱਜ ਤੱਕ ਕਿਸੇ ਦਾ ਨਹੀਂ ਦੇਖਿਆ। ਏਸ ਦਿਨ ਦੀ ਚਰਚਾ ਕਈ ਦਿਨ ਚਲਦੀ ਰਹੀ। ਕੋਈ ਕਹੇ ਥੇਕੇ ਨੂੰ ਕੁੱਤੇ ਖਾ ਚੱਲੇ ਸਨ। ਓਦੋਂ ਮੈਨੂੰ 'ਥੇਕਾ' ਹੀ ਕਹਿੰਦੇ ਸਨ। ਕੋਈ ਕਹੇ ਜੀ ਇਹ ਤਾਂ ਓਥੇ ਸਰਬਾਲ੍ਹਾ ਜਾ ਕੇ ਬਣਿਆ ਸੀ। ਬਾਬੇ ਮਟੂਆਂ ਵਾਲੇ ਨੇ ਇਕ ਵਾਰੀ ਹਾਸੇ ਨਾਲ ਕਹਿ ਦਿੱਤਾ ਕਿ ਐਧਰ ਆ ਓਏ ਸਰਬਾਲ੍ਹਿਆ। ਉਸ ਦਿਨ ਤੋਂ ਮੇਰਾ ਨਾਂਹ ਹੀ ਸਰਬਾਲ੍ਹਾ ਪੱਕ ਗਿਆ ਸੀ।...

ਉਸ ਦਿਨ ਤੋਂ ਮੈਨੂੰ ਹੰਦੇ ਲੈਣ ਵਾਸਤੇ ਨਹੀਂ ਸੀ ਜਾਣ ਦਿੱਤਾ। ਪੜ੍ਹਾਈ ਵਾਸਤੇ ਸਖ਼ਤਾਈ ਹੋ ਗਈ-ਪਰ ਮੈਂ ਫੇਰ ਵੀ ਆਸੇ ਪਾਸੇ ਖਿਸਕ ਹੀ ਜਾਂਦਾ ਸਾਂ। ਏਸ ਕਰਕੇ ਮੈਂ ਪੜ੍ਹਾਈ ਨਹੀਂ ਕਰ ਸਕਿਆ ਅਤੇ ਨਾ ਹੀ ਅੱਜ ਤੱਕ ਮੈਂ ਸਰਬਾਲ੍ਹਾ ਬਣ ਸਕਿਆ ਹਾਂ ਕਿਉਂਕਿ ਭਰਾ ਦੀ ਓਹੋ ਮੰਗੇਤਰ ਤਾਂ ਰੌਲਿਆਂ ਵੇਲੇ ਰੱਬ ਨੂੰ ਪਿਆਰੀ ਹੋ ਗਈ ਸੀ। ਫੇਰ ਏਧਰ ਆਣ ਕੇ ਜੀਵਨ ਨਗਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਮੇਰੇ ਭਰਾ ਦਾ ਅਨੰਦ ਕਾਰਜ ਹੋ ਗਿਆ ਅਤੇ ਨਾਲ ਦੀ ਨਾਲ ਬਰਾਤ ਜਾਣ ਦਾ ਹੁਕਮ ਵੀ ਬੰਦ ਹੋ ਗਿਆ। ਜਦੋਂ ਬਰਾਤ ਹੀ ਨਹੀਂ ਜਾਣੀ ਤਾਂ ਸਰਬਾਲ੍ਹਾ ਕਿਵੇਂ ਬਣ ਜਾਊਂਗਾ। ਫੇਰ ਮੇਰੇ ਭਰਾ ਦਾ ਦੂਸਰਾ ਵਿਆਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਹੋਇਆ ਸੀ। ਓਸ ਵਿਆਹ ਤੇ ਤਾਂ ਮੈਂ ਫਿਰ ਗਿਆ ਹੀ ਨਹੀਂ। ਮੈਂ ਸੋਚਿਆ ਜਦੋਂ ਮੈਂ ਸਰਬਾਲ੍ਹਾ ਹੀ ਨਹੀਂ ਬਣਨਾ ਤਾਂ ਮੈਨੂੰ ਜਾਣ ਦਾ ਕੀ ਫਾਇਦਾ ਹੈ। ਮੇਰਾ ਭਰਾ ਬਲਕਾਰ ਸਿੰਘ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਾਬਕਾ ਹਜ਼ੂਰੀ ਸੇਵਕ ਹੈ। ਅੱਜ ਕਲ ਕਨੇਡਾ ਰਹਿ ਰਿਹਾ ਹੈ।

**ਪਿੰਡ ਝੁੰਬੀਆਂਵਾਲੀ**
**ਢਾਣੀ ਨਾਲੀ ਦਾ ਪੁਲ**
**ਜ਼ਿਲ੍ਹਾ ਸਿਰਸਾ, ਹਰਿਆਣਾ।**

## ਸਹਿਯੋਗ

| | |
|---|---|
| — ਪਰਿਵਾਰ ਸੰਤ ਬਹਾਲ ਸਿੰਘ ਜੀ ਭੁਲੱਥ ਨਗਰ : ਸਤਿਗੁਰੂ ਜੀ ਦੇ ਮੇਲੇ ਦੀ ਖੁਸ਼ੀ ਵਿੱਚ | -੨੧੦੦-੦੦ |
| — ਸ. ਦੀਪ ਸਿੰਘ ਸਕੱਤਰ ਪ੍ਰੀਤ ਨਗਰ ਜਲੰਧਰ ਵੱਲੋਂ ੨੯ ਅਪ੍ਰੈਲ ਨੂੰ ਆਪਣੇ ਘਰ ਅਖੰਡ ਪਾਠ ਦੇ ਭੋਗ ਸਮੇਂ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਅਤੇ ਲੰਗਰ ਸਮੇਂ ਭਾਰੀ ਸੰਗਤ ਹਾਜ਼ਰ ਸੀ। | -੫੦੦-੦੦ |
| — ਮਾਤਾ ਬਸੰਤ ਕੌਰ ਜੀ ਨਮਿਤ ਮੇਲੇ ਸਮੇਂ ਸਪੁੱਤਰ ਸ. ਅਮਰੀਕ ਸਿੰਘ ਜੀ ਬਸਤੀ ਭੂਰਾਂ ਖਾਂ ਜਲੰਧਰ ਵੱਲੋਂ | -੫੦੦-੦੦ |
| — ਸ. ਸੁਰਿੰਦਰ ਸਿੰਘ ਜੀ ਸਪੁੱਤਰ ਸਵ. ਸੰਤ ਉਜਾਗਰ ਸਿੰਘ ਜੀ ਵੱਲੋਂ ਜੋੜਾਪੁਲ ਜਲੰਧਰ ਆਪਣੇ ਘਰ ਅਖੰਡ ਪਾਠ ਦੇ ਭੋਗ ਸਮੇਂ | -੧੦੦-੦੦ |

# ਪੰਥ ਰਤਨ ਸੂਬਾ ਗੰਡਾ ਸਿੰਘ ਜੀ

*—ਸੰਤ ਸਿੰਘ*

ਅਕਾਲ ਪੁਰਖ ਦੀ ਸ੍ਰਿਸ਼ਟੀ ਦੀ ਰਚਨਾ ਅਤਿਅੰਤ ਵਚਿਤਰ ਅਤੇ ਵਿਸਮਾਦ ਕਰਨ ਵਾਲੀ ਹੈ। ਇਸ ਦਾ ਅੰਤ ਵੱਡੇ ਤੋਂ ਵੱਡੇ ਰਿਸ਼ੀ ਮੁਨੀ ਵੀ ਨਹੀਂ ਪਾ ਸਕੇ। ਚੌਰਾਸੀ ਲੱਖ ਜੂਨ ਦੀ ਤੇ ਗਣਨਾ ਕਰਨੀ ਵੱਡੇ ਤੋਂ ਵੱਡੇ ਸਿਆਣੇ ਵਿਗਿਆਨੀ ਵਾਸਤੇ ਵੀ ਅਸੰਭਵ ਹੈ। ਇਕ ਜਾਤੀ ਦੇ ਜੀਵ ਜੰਤੂ ਹੀ ਐਨੇ ਹਨ ਕਿ ਸਮਝ ਚੱਕਰ ਖਾ ਜਾਂਦੀ ਹੈ। ਧਰਤੀ ਤੇ ਉੱਗਣ ਵਾਲੀ ਵਨਸਪਤੀ ਦਾ ਵੀ ਕੋਈ ਅੰਤ ਨਹੀਂ। ਅਨੇਕਾਂ ਹੀ ਕਿਸਮ ਦੇ ਪੇੜ, ਪੌਦੇ ਆਪਣੇ ਆਪ ਹੀ ਉੱਗੇ ਹੋਏ ਹਨ ਜੋ ਸ੍ਰਿਸ਼ਟੀ ਦੀ ਸੁੰਦਰਤਾ ਅਤੇ ਸਥਿਰਤਾ ਵਿੱਚ ਮਹੱਤਵ ਪੂਰਨ ਯੋਗਦਾਨ ਵੀ ਪਾ ਰਹੇ ਹਨ। ਮਨੁੱਖਾਂ ਨੂੰ ਹੀ ਦੇਖ ਲਉ, ਭਾਵੇਂ ਅੰਗ ਕਰਕੇ ਉਹ ਸਾਰੇ ਇਕੋ ਜਿਹੇ ਹੀ ਨਜ਼ਰ ਆਉਣ ਪਰ ਉਹਨਾਂ ਦੇ ਮੁਹਾਂਦਰੇ , ਰਹਿਣੀ-ਬਹਿਣੀ, ਸੋਚ-ਵਿਚਾਰ ਵੱਖੋ ਵੱਖਰੇ ਹਨ। ਹਰ ਕੋਈ ਆਪਣੇ ਆਪ ਨੂੰ ਹੀ ਸਭ ਤੋਂ ਸ੍ਰੇਸ਼ਟ ਸਮਝਦਾ ਹੈ। ਆਪੋ ਆਪਣੇ ਸਮਾਜਕ ਤੇ ਧਾਰਮਕ ਅਸੂਲਾਂ ਤੇ ਚਲਕੇ ਹੀ ਉਹ ਆਪਣੇ ਜੀਵਨ ਦੀ ਸਫ਼ਲਤਾ ਸਮਝਦੇ ਹਨ।



ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ।
ਕੋਇ ਨ ਕਿਸ ਹੀ ਜੇਹਾ ਉਪਾਇਆ।

ਉਪਰੋਕਤ ਗੁਰੂ ਵਾਕ ਪੂਰੀ ਤਰ੍ਹਾਂ ਸਾਰੇ ਹੀ ਮਨੁੱਖਾਂ ਤੇ ਢੁਕਦਾ ਹੈ। ਸਾਰੀ ਹੀ ਦੁਨੀਆਂ ਦੀ ਗੱਲ ਛੱਡਕੇ ਜੇ ਕਿਸੇ ਇੱਕ ਭਾਈਚਾਰੇ ਦੀ ਹੀ ਗੱਲ ਕਰ ਲਈਏ ਤਾਂ ਵੀ ਅਕਾਲ ਪੁਰਖ ਦੀ ਰਚਨਾ ਵਿਸਮਾਦ ਕਰਨ ਵਾਲੀ ਹੈ। ਨਾਮਧਾਰੀ ਪੰਥ ਸਤਿਗੁਰੂ ਰਾਮ ਸਿੰਘ ਜੀ ਨੇ ਪ੍ਰਗਟ ਕੀਤਾ। ਵਿਦੇਸ਼ੀਆਂ ਨਾਲ ਟਾਕਰਾ ਹੋਇਆ। ਉਹਨਾਂ ਦੀ ਵਿਦਿਆ ਪੜ੍ਹਨ ਤੇ ਰੋਕ ਲੱਗ ਗਈ। ਸਾਰਾ ਹੀ ਨਾਮਧਾਰੀ ਪੰਥ ਦੁਨਿਆਵੀ ਵਿੱਦਿਆ ਤੋਂ ਵਾਂਝਾ ਰਿਹਾ। ਪਰ ਗੁਰਮਖੀ ਅੱਖਰ ਸਭਨੇ ਪੜ੍ਹੇ, ਗੁਰਬਾਣੀ ਦਾ ਪਾਠ ਸਾਰੇ ਹੀ ਕਰ ਸਕਦੇ ਹਨ। ਸਤਿਗੁਰੂ ਜੀ ਦੀ ਐਸੀ ਬਖਸ਼ਿਸ਼ ਹੋਈ ਕਿ ਬਗ਼ੈਰ ਦੁਨਿਆਵੀ ਪੜ੍ਹਾਈ ਦੇ ਵੀ ਕਿਸੇ ਨੂੰ ਕੋਈ ਘਾਟਾ ਨਹੀਂ ਰਿਹਾ। ਹਰ ਕੋਈ ਪੂਰਨ ਖ਼ੁਸ਼ਹਾਲ ਤੇ ਸਫਲ ਜੀਵਨ ਹੀ ਬਿਤਾਉਂਦਾ ਰਿਹਾ। ਇਹਨਾਂ ਵਿਚੋਂ ਇੱਕ ਉਘੀ ਹਸਤੀ ਸੀ ਪੰਥ ਰਤਨ ਸੂਬਾ ਗੰਡਾ ਸਿੰਘ ਜੀ ਦਿੱਲੀ।

ਸੂਬਾ ਜੀ ਦਾ ਜਨਮ ਸੰਨ ੧੯੯੫ ਵਿਚ ਪਿਤਾ ਦਇਆਲ ਸਿੰਘ ਤੇ ਮਾਤਾ ਹੁਕਮੀ ਦੇ ਗ੍ਰਹਿ ਵਿਖੇ ਪਿੰਡ ਗੌਂਦਲਾ ਵਾਲੇ ਜ਼ਿਲ੍ਹਾ ਗੁਜਰਾਂਵਾਲੇ ਵਿੱਚ ਹੋਇਆ। ਆਪ ਹੀ ਚਾਰ ਭਰਾ ਤੇ ਇੱਕ ਭੈਣ ਸਨ। ਸੂਬਾ ਜੀ ਦੂਸਰੇ ਨੰਬਰ ਤੇ ਸਨ। ਘਰ ਦਾ ਵਾਤਾਵਰਨ ਬਹੁਤ ਧਾਰਮਿਕ ਅਤੇ ਸਧਾਰਨ ਸੀ ਇਸ ਕਰਕੇ ਦੁਨਿਆਵੀ ਪੜ੍ਹਾਈ ਸਿਰਫ਼ ਦੋ ਜਮਾਤਾਂ ਤੀਕਰ ਹੀ ਸੀਮਿਤ ਰਹਿ ਗਈ। ਬਚਪਨ ਤੋਂ ਹੀ ਹੱਥੀਂ ਕੰਮ ਕਰਨ ਦੀ ਆਦਤ ਹੋ ਗਈ ਅਤੇ ਇਸ ਵਿਚ ਪੂਰੀ ਮਹਾਰਤ ਹਾਸਲ ਕਰ ਲਈ।

ਆਪ ਜੀ ਦੇ ਪਿਤਾ ਜੀ ਤੇ ਸਾਧੂ ਸੁਭਾ ਸਨ ਹੀ ਅਤੇ ਉਹਨਾਂ ਦਾ ਇਹ ਅਸਰ ਸੂਬਾ ਜੀ ਵਿਚ ਵੀ ਵੇਖਣ ਨੂੰ ਬਹੁਤ ਮਿਲਦਾ ਸੀ। ਆਪ ਦੇ ਦਾਦਾ ਜੀ ਦੇ ਭਰਾ ਬਾਬਾ ਝੰਡਾ ਸਿੰਘ ਜੀ ਦੀ ਸੰਗਤ ਦਾ ਪ੍ਰਭਾਵ ਵੀ ਆਪਤੇ ਬਹੁਤ ਸੀ। ਆਪ ਹਰ ਰੋਜ਼ ਸ਼ਾਮ ਨੂੰ ਬਾਬਾ ਝੰਡਾ ਸਿੰਘ ਜੀ ਕੋਲ ਬੈਠ ਕੇ ਭਾਈ ਬਾਲੇ ਵਾਲੀ ਜਨਮ ਸਾਖੀ ਦਾ ਪਾਠ ਕਰਦੇ। ਇਸ ਤਰ੍ਹਾਂ ਹਰ ਰੋਜ਼ ਸਤਿਗੁਰਾਂ ਦੀਆਂ ਸਾਖੀਆਂ ਅਤੇ ਉਹਨਾਂ ਦੀਆਂ ਲੀਲਾਵਾਂ ਦੀ ਵਾਰਤਾ ਹੁੰਦੀ। ਹਰ ਰੋਜ਼ ਦੇ ਇਸ ਨਿਤਕਰਮ ਕਾਰਨ ਸੂਬਾ ਦੀ ਪ੍ਰੀਤ ਸਤਿਗੁਰੂ ਚਰਨਾਂ ਨਾਲ ਲਗਣੀ ਸੁਭਾਵਕ ਹੀ ਸੀ। ਇਸਦੇ ਫਲਸਰੂਪ ਆਪ ਜੀ ਨੇ ਹਰ ਰੋਜ਼ ਸਵੇਰੇ ਤਿੰਨ ਵਜੇ ਉਠਕੇ, ਇਸ਼ਨਾਨ ਕਰਕੇ ਜਪੁ ਜੀ ਸਾਹਿਬ ਦੇ ਪੰਜ ਪਾਠ ਕਰਨ ਦਾ ਨਿਤਨੇਮ ਬਣਾਇਆ। ਇਕ ਦਿਨ ਅੰਮ੍ਰਿਤ ਵਾਲੇ ਉਠਣ ਵਿਚ ਢਿੱਲ ਹੋ ਗਈ ਤਾਂ ਗੁਰੂ ਨਾਨਕ ਦੇਵ ਜੀ ਨੇ ਭਗਵੇਂ ਕਪੜਿਆਂ ਵਿਚ ਦਰਸ਼ਨ

ਦੇ ਕੇ ਬਾਲਕ ਗੰਡਾ ਸਿੰਘ ਨੂੰ ਆਪ ਹਲੂਣਿਆ ਕਿ ਉੱਠ ਪਾਠ ਦਾ ਸਮਾਂ ਹੋ ਗਿਆ ਹੈ।

ਬਾਬਾ ਝੰਡਾ ਸਿੰਘ ਜੀ ਦਾ ਇੱਕ ਹੋਰ ਨੇਮ ਵੀ ਸੀ ਕਿ ਉਹ ਹਰ ਰੋਜ਼ ਗਰੀਬਾਂ ਨੂੰ ਆਟਾ ਵਰਤਾਉਂਦੇ ਅਤੇ ਘਿਓ, ਲੂਣ ਆਦਿ ਵਾਸਤੇ ਕੁਝ ਪੈਸੇ ਦੇਂਦੇ ਸਨ। ਬਾਲਕ ਗੰਡਾ ਸਿੰਘ ਵੀ ਏਸ ਕੰਮ ਵਿਚ ਉਹਨਾਂ ਦਾ ਹੱਥ ਵਟਾਉਂਦਾ ਸੀ। ਇਸ ਤਰ੍ਹਾਂ ਉਸ ਨੂੰ ਹਥੀਂ ਗਰੀਬਾਂ ਅਤੇ ਸਾਧ ਸੰਗਤ ਦੀ ਸੇਵਾ ਦਾ ਸ਼ੌਕ ਪੈ ਗਿਆ। ਰਾਤ ਨੂੰ ਪਿੰਡ ਦੇ ਲੋਕ ਆਪਣੀ ਛੱਤਾਂ ਤੇ ਇੱਕਠੇ ਹੋ ਕੇ ਕੀਰਤਨ ਕਰਦੇ। ਸੰਤ ਮੇਹਰ ਸਿੰਘ ਹੋਰੀਂ ਬੜੇ ਪ੍ਰੇਮ ਨਾਲ ਸ਼ਬਦ ਪੜ੍ਹਦੇ ਅਤੇ ਗੁਰਬਾਣੀ ਦੀ ਵਿਆਖਿਆ ਨਾਲ ਸਤਿਗੁਰੂ ਸਾਹਿਬਾਨ ਦੇ ਗੁਣ ਗਾਉਂਦੇ।

ਜਦੋਂ ਸੂਬਾ ਦੀ ਅਠ੍ਹਾਰਾਂ ਵਰ੍ਹਿਆਂ ਦੇ ਹੋਏ ਤਾਂ ਆਪ ਦਾ ਅਨੰਦ ਕਾਰਜ ਕਲੇਰਾਂ ਪਿੰਡ ਦੇ ਮੱਸਾ ਸਿੰਘ ਦੀ ਲੜਕੀ ਕੇਸਰ ਕੌਰ ਨਾਲ ਹੋ ਗਿਆ। ਆਪ ਜੀ ਦੇ ਘਰ ਚਾਰ ਸਪੁੱਤਰ ਅਤੇ ਤਿੰਨ ਸਪੁੱਤਰੀਆਂ ਨੇ ਜਨਮ ਲਿਆ।

ਹੁਣ ਆਪਣੇ ਇਕ ਸਾਥੀ ਨੱਥਾ ਸਿੰਘ ਦੇ ਨਾਲ ਹਰ ਮਹੀਨੇ ਪੂਰਨਮਾਸ਼ੀ ਤੇ ਰੋੜੀ ਸਾਹਿਬ ਏਮਨਾਬਾਦ ਜਾ ਕੇ ਸੇਵਾ ਕਰਨੀ ਅਰੰਭ ਕੀਤੀ। ਤਕਰੀਬਨ ਦੋ ਸਾਲ ਇਹ ਇਸੇ ਤਰ੍ਹਾਂ ਰੋੜੀ ਸਾਹਿਬ ਜਾਂਦੇ ਰਹੇ ਤਾਂ ਇੱਕ ਦਿਨ ਨੱਥਾ ਸਿੰਘ ਨੇ ਗੰਡਾ ਸਿੰਘ ਜੀ ਨੂੰ ਪੁੱਛਿਆ ਕਿ ਉਸਨੇ ਭਜਨ ਪੁੱਛਿਆ ਹੈ ਕਿ ਨਹੀਂ ਉਸ ਨੂੰ ਇਹ ਜਾਣਕੇ ਬੜੀ ਹੈਰਾਨੀ ਹੋਈ ਕਿ ਉਹ ਦੋ ਸਾਲ ਰੋੜੀ ਸਾਹਿਬ ਜਾਂਦੇ ਰਹੇ ਹਨ ਪਰ ਉਹਨਾਂ ਦੇ ਸਾਥੀ ਨੇ ਭਜਨ ਨਹੀਂ ਪੁੱਛਿਆ ਹੋਇਆ। ਉਸ ਨੇ ਗੰਡਾ ਸਿੰਘ ਜੀ ਨੂੰ ਭਜਨ ਪੁੱਛਣ ਲਈ ਪ੍ਰੇਰਿਆ ਅਤੇ ਸੰਤ ਕੇਸਰ ਸਿੰਘ ਜੀ ਚਵਿੰਡੇ ਕੋਲ ਲੈ ਗਿਆ। ਭਜਨ ਪੁੱਛਣ ਉਪਰੰਤ ਉਹਨਾਂ ਦੀ ਹਾਲਤ ਵਿਚ ਬਹੁਤ ਪਰਿਵਰਤਨ ਹੋਇਆ ਅਤੇ ਗੰਡਾ ਸਿੰਘ ਜੀ ਹੁਣ ਸਭ ਕੁਝ ਭੁਲ ਕੇ ਸੰਤ ਕੇਸਰ ਸਿੰਘ ਜੀ ਦੇ ਚਰਨਾਂ ਦੇ ਭੌਰੇ ਹੀ ਬਣ ਗਏ।

ਆਪਸੀ ਪ੍ਰੇਮ ਸਤਿਕਾਰ ਵਧਦਾ ਗਿਆ ਤੇ ਸੰਤਾਂ ਦਾ ਡੇਰਾ ਵੀ ਸੂਬਾ ਗੰਡਾ ਸਿੰਘ ਜੀ ਦੇ ਘਰ ਆ ਗਿਆ। ਸੂਬਾ ਜੀ ਨੂੰ ਸੰਤਾਂ ਦੀ ਨੇੜਤਾ ਅਤੇ ਸਨੇਹ ਹੋਰ ਬਹੁਤਾ ਮਿਲ ਗਿਆ। ਸੰਤਾਂ ਦੀਆਂ ਲੀਲਾਵਾਂ ਬਾਰੇ ਵੀ ਬਹੁਤ ਜਾਣਕਾਰੀ ਹੋ ਗਈ ਅਤੇ ਇਸ ਤਰ੍ਹਾਂ ਸੂਬਾ ਜੀ ਸੰਤਾਂ ਚਵਿੰਡੇ ਵਾਲਿਆਂ ਦੇ ਪੂਰਨ ਸ਼ਰਧਾਲੂ ਬਣ ਗਏ।

ਸੰਤਾਂ ਮਹਾਤਮਾ ਦਾ ਕੰਮ ਹੀ ਜਿਗਿਆਸੂਆਂ ਨੂੰ ਸਤਿਗੁਰਾਂ ਦੇ ਚਰਨਾਂ ਨਾਲ ਜੋੜਨਾ ਹੁੰਦਾ ਹੈ। ਸੰਤ ਚਵਿੰਡੇ ਵਾਲਿਆਂ ਨੇ ਭੀ ਸੂਬਾ ਜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਨਾਲ ਜੋੜ ਲਿਆ। ਸਤਿਗੁਰੂ ਜੀ ਨੇ ਉਹਨਾਂ ਅੰਦਰ ਛੁਪੇ ਹੋਏ ਗੁਣਾਂ ਨੂੰ ਪਛਾਣ ਲਿਆ। ਪੂਰਬਲੇ ਕਰਮਾਂ ਨੇ ਪਲਟਾ ਖਾਧਾ ਅਤੇ ਉਹਨਾਂ ਨੂੰ ਆਪਣੇ ਪੁਰਾਣੇ ਜਨਮਾਂ ਦੀਆਂ ਉਪਲਬਧੀਆਂ ਤੋਂ ਜਾਣੂ ਕਰਾ ਦਿਤਾ ਬਿਲ ਕੁਲ ਉਸੇ ਤਰ੍ਹਾਂ ਜਿਸ ਤਰ੍ਹਾਂ ਗੁਰੂ ਰਹਿ ਕ੍ਰਿਸ਼ਨ ਜੀ ਨੇ ਝਿਊਰ ਕੋਲੋਂ ਗੀਤਾ ਦੇ ਅਰਥ ਕਰਵਾ ਦਿੱਤੇ ਸਨ। ਸੂਬਾ ਜੀ ਦੁਨਿਆਵੀ ਪੜ੍ਹਾਈ ਭਾਵੇਂ ਸਿਰਫ ਦੋ ਜਮਾਤਾਂ ਹੀ ਸੀ। ਉਹਨਾਂ ਦਾ ਤਕਨੀਕੀ ਗਿਆਨ ਕਿਸੇ ਵੀ ਵੱਡੇ ਤੋਂ ਵੱਡੇ ਮਾਹਿਰ ਤੋਂ ਘੱਟ ਨਹੀਂ ਸੀ। ਉਹ ਕੋਈ ਵੀ ਤਕਨੀਕੀ ਕੰਮ ਭਾਵੇਂ ਮੋਟਰਾਂ ਕਾਰਾਂ ਦਾ ਹੋਵੇ, ਭਾਵੇਂ ਇੰਜਨਾਂ ਦਾ ਹੋਵੇ ਜਾਂ ਪੰਪਾਂ ਦਾ ਹੋਵੇ, ਇੱਕ ਬਹੁਤ ਹੀ ਸੁਲਝੇ ਹੋਏ ਕਾਰੀਗਰ ਵਾਂਗੂੰ ਕਰ ਸਕਦੇ ਸਨ। ਮੋਟਰਕਾਰ ਭਾਵੇਂ ਵਲਾਇਤੀ ਹੀ ਕਿਉਂ ਨਾ ਹੋਵੇ ਉਸ ਦੀ ਹਰ ਕਿਸਮ ਦੀ ਮੁਰੰਮਤ ਕਰ ਸਕਦੇ ਸਨ, ਲੋੜ ਪੈਣ ਦੇ ਦੇਸੀ ਪੁਰਜ਼ੇ ਬਣਾ ਕੇ ਵੀ ਫਿਟ ਕਰ ਸਕਦੇ ਸਨ। ਇਸੇ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਹਨਾਂ ਨੂੰ ਮਿਸਤਰੀ ਜੀ ਕਹਿ ਕੇ ਸੰਬੋਧਨ ਕਰਨਾ ਸ਼ੁਰੂ ਕਰ ਦਿੱਤਾ। ਉਹ ਕਾਰ ਚਲਾ ਨਹੀਂ ਸਨ ਸਕਦੇ ਪਰ ਉਸਦੇ ਬਾਰੇ ਸਭ ਕੁਝ ਜਾਣਦੇ ਸਨ ਅਤੇ ਡਰਾਈਵਰ ਨੂੰ ਸਿੱਖਿਆ ਵੀ ਦੇ ਸਕਦੇ ਸਨ।

ਇਸੇ ਤਰ੍ਹਾਂ ਭਾਵੇਂ ਉਹ ਰਾਗ ਗਾ ਨਹੀਂ ਸਨ ਸਕਦੇ ਪਰ ਉਸ ਦੀਆਂ ਬਾਰੀਕੀਆਂ ਨੂੰ ਪੂਰੀ ਤਰ੍ਹਾਂ ਸਮਝਦੇ ਸਨ। ਉਹਨਾਂ ਨੇ ਸਤਿਗੁਰੂ ਜੀ ਵਾਸਤੇ ਇਕ ਤਾਲ ਟੈਸਟ ਕਰਨ ਦੀ ਮਸ਼ੀਨ ਵੀ ਬਣਾਈ ਜਿਸ ਵਿਚ ਕਿਸੇ ਪੁਰਾਣੇ ਗਰਾਮਫੋਨ ਦੇ ਪੁਰਜ਼ਿਆਂ ਦੀ ਵਰਤੋਂ ਕੀਤੀ ਹੋਈ ਸੀ। ਸ੍ਰੀ ਭੈਣੀ ਸਾਹਿਬ ਵਿਚ ਵੱਡੇ ਹਵਨ ਕੁੰਡ ਦਾ ਨਿਰਮਾਨ ਅਜੇਹੇ ਸੁਚੱਜੇ ਢੰਗ ਨਾਲ ਕੀਤਾ ਜਲ ਅਤੇ ਘਿਓ ਆਪਣੇ ਆਪ ਹੀ ਲੋੜ ਅਨੁਸਾਰ ਹਵਨ ਕੁੰਡ ਵਿਚ ਪੈਂਦੇ ਸਨ। ਇਹ ਹਵਨ ਕੁੰਡ ਅੱਜ ਵੀ ਵਿਦਮਾਨ ਹੈ।

ਭਾਰਤ ਦੀ ਵੰਡ ਉਪਰੰਤ ਸ੍ਰੀ ਜੀਵਨ ਨਗਰ ਵਿਚ ਇੰਜਨਾਂ ਅਤੇ ਪੰਪਾਂ ਦੀ ਭਰਮਾਰ ਵੀ ਮਿਸਤਰੀ ਗੰਡਾ ਸਿੰਘ ਜੀ ਕਾਰਗੁਜ਼ਾਰੀ ਸੀ। ਟਿੱਬਿਆਂ ਤੇ ਪੰਪ ਲਾਉਣੇ ਇਹ ਸਤਿਗੁਰੂ ਜੀ ਦੀ ਬਖਸ਼ਿਸ਼ ਅਤੇ ਮਿਸਤਰੀ ਜੀ ਦੇ ਪਰੀਸ਼ਰਮ ਕਾਰਨ ਹੀ ਸਫਲ ਹੋ ਸਕੇ।

ਗੱਲ ਕੀ ਗੁਰੂ ਘਰ ਦਾ ਕੋਈ ਵੀ ਤਕਨੀਕੀ ਕੰਮ ਹੋਵੇ ਭਾਵੇਂ ਉਥੇ ਚੁੱਲ੍ਹੇ, ਹੀ ਬਣਾਉਣੇ ਹੋਣ, ਛੋਟੇ ਤੋਂ ਛੋਟਾ ਅਤੇ ਵੱਡੇ ਤੋਂ ਵੱਡਾ ਕੰਮ ਮਿਸਤਰੀ ਗੰਡਾ ਸਿੰਘ ਜੀ ਰਾਹੀ ਹੀ ਹੁੰਦਾ ਸੀ। ਸੰਨ ੧੯੫੩ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਖੁੱਲ੍ਹੇ ਦਰਸ਼ਨ ਦਿੱਤੇ। ਮੇਰੇ ਪਿਤਾ ਜੀ ਸ. ਬਚਨ ਸਿੰਘ ਜੀ

ਉਥੇ ਐਸ. ਡੀ. ਓ ਲੱਗੇ ਹੋਏ ਸਨ। ਉਹਨਾਂ ਦਿਨਾਂ ਵਿਚ ਹੀ ਬੇਅੰਤ ਕੌਰ ਨਾਲ ਮੇਰੇ ਰਿਸ਼ਤੇ ਦੀ ਗੱਲ ਚੱਲੀ ਸੀ। ਸੰਤ ਰਤਨ ਸਿੰਘ ਜੀ ਲਾਂਗਰੀ ਨੇ ਮਿਸਤਰੀ ਗੰਡਾ ਸਿੰਘ ਜੀ ਦੀ ਤਾਰੀਫ ਕਰਦਿਆਂ ਮੇਰੀ ਮਾਤਾ ਜੀ ਨੂੰ ਕਿਹਾ "ਬੀਬੀ ਤੈਨੂੰ ਕੀ ਦੱਸੀਏ ਉਹ ਤੇ ਨਿਰਾ ਬਾਬਾ ਵਿਸ਼ਕਰਮਾ ਜੀ ਹਨ। ਕੋਈ ਵੀ ਕੰਮ ਗੁਰੂ ਘਰ ਦਾ ਹੋਵੇ, ਉਹ ਹੀ ਕਰਦੇ ਹਨ।" ਇਹ ਗੱਲ ਉਹਨਾਂ ਨੇ ਆਪਣੀ ਜ਼ਿੰਦਗੀ ਵਿੱਚ ਸਾਬਤ ਕਰ ਦਿੱਤੀ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਆ ਜਾਵੇ ਤਾਂ ਉਹ ਆਪਣੇ ਸਾਰੇ ਹੀ ਜ਼ਰੂਰੀ ਤੋਂ ਜ਼ਰੂਰੀ ਕੰਮ ਵੀ ਛਡਕੇ ਘਰੋਂ ਚਲੇ ਜਾਂਦੇ ਸਨ। ਜਿੰਨਾ ਚਿਰ ਸਤਿਗੁਰੂ ਜੀ ਦਾ ਕੰਮ ਪੂਰਾ ਨਾ ਹੋ ਜਾਵੇ ਘਰ ਨਹੀਂ ਸਨ ਪਰਤਦੇ। ਸੂਬਾ ਗੰਡਾ ਸਿੰਘ ਜੀ ਨੇ ਆਪਣੇ ਨੂੰ ਤਨ, ਮਨ ਤੇ ਧਨ ਕਰਕੇ ਸਤਿਗੁਰੂ ਜੀ ਨੂੰ ਸਮਰਪਿਤ ਕੀਤਾ ਹੋਇਆ ਸੀ। ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦੇ ਬਚਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਸ਼ਬਦ ਦੀ ਦੇਹ ਹੈ, ਇਸ ਨੂੰ ਨਾ ਅੱਗ ਜਾਲ ਸਕਦੀ ਤੇ ਨਾ ਹੀ ਜਲ ਡੋਬ ਸਕਦਾ ਹੈ, ਤੇ ਪੂਰਨ ਵਿਸ਼ਵਾਸ ਕੀਤਾ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਰ ਹੁਕਮ ਨੂੰ ਦਰਗਾਹੀ ਹੁਕਮ ਮੰਨਿਆ।

ਸਤਿਗੁਰੂ ਜਗਜੀਤ ਸਿੰਘ ਜੀ ਨਾਲ ਤੇ ਸੂਬਾ ਜੀ ਨੂੰ ਮੁੱਢ ਤੋਂ ਹੀ ਪਿਆਰ ਸੀ। ਉਹਨਾਂ ਦੀ ਹਰ ਲੋੜ ਦਾ ਉਹ ਪੂਰਾ ਧਿਆਨ ਰੱਖਦੇ ਸਨ ਅਤੇ ਯੋਗ ਸਤਿਕਾਰ ਵੀ ਕਰਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਸਰੀਰ ਤਿਆਗਨ ਉਪਰੰਤ ਸੂਬਾ ਜੀ ਦੇ ਮਨ ਵਿਚ ਗੱਲ ਆ ਗਈ ਕਿ ਸੰਤ ਚਵਿੰਡੇ ਵਾਲੇ ਤੇ ਉਹਨਾਂ ਦੀ ਬਾਂਹ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਫੜਾ ਗਏ ਸਨ ਪਰ ਹੁਣ ਉਹਨਾਂ ਦੀ ਬਾਂਹ ਕਉਣ ਫੜੇਗਾ। ਸਤਿਗੁਰੂ ਜਗਜੀਤ ਸਿੰਘ ਜੀ ਦੀ ਗੱਦੀ ਨਸ਼ੀਨੀ ਉਪਰੰਤ ਜਦੋਂ ਸੂਬਾ ਜੀ ਨੇ ਵਾਪਸ ਘਰ ਜਾਣ ਦੀ ਆਗਿਆ ਮੰਗੀ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਹਨਾਂ ਨੂੰ ਬਾਂਹ ਤੋਂ ਫੜ ਲਿਆ ਅਤੇ ਆਪਣੇ ਕੋਲ ਰਹਿਣ ਦਾ ਹੁਕਮ ਕੀਤਾ। ਇਸ ਨਾਲ ਸੂਬਾ ਜੀ ਦੇ ਮਨ ਦੀ ਦੁਬਿਧਾ ਦੂਰ ਹੋ ਗਈ ਅਤੇ ਵਿਸ਼ਵਾਸ ਹੋ ਗਿਆ ਕਿ ਸਤਿਗੁਰੂ ਜੀ ਨੇ ਉਹਨਾਂ ਦੀ ਬਾਂਹ ਫੜੀ ਹੋਈ ਹੈ।

ਹੁਣ ਸੂਬਾ ਗੰਡਾ ਸਿੰਘ ਜੀ ਨੇ ਸਤਿਗੁਰੂ ਜਗਜੀਤ ਸਿੰਘ ਦੇ ਹੁਕਮਾਂ ਤੇ ਉਸੇ ਤਰ੍ਹਾਂ ਚਲਣਾ ਸ਼ੁਰੂ ਕਰ ਦਿੱਤਾ ਜਿਸ ਤਰ੍ਹਾਂ ਉਹ ਸਤਿਗੁਰੂ ਪ੍ਰਤਾਪ ਸਿੰਘ ਦੇ ਹੁਕਮਾਂ ਤੇ ਚਲਦੇ ਸਨ। ਸਤਿਗੁਰੂ ਜੀ ਨੇ ਉਹਨਾਂ ਦਾ ਹੋਰ ਵੀ ਪੰਥਕ ਕੰਮਾਂ ਵਾਸਤੇ ਪ੍ਰਯੋਗ ਕਰਨਾ ਸ਼ੁਰੂ ਕਰ ਦਿੱਤਾ ਅਤੇ ਸੰਨ ੧੯੬੭ ਵਿੱਚ ਦਿੱਲੀ ਦੇ ਸੂਬਾ ਵਜੋਂ ਉਹਨਾਂ ਦੀ ਨਿਯੁਕਤੀ ਕੀਤੀ ਗਈ। ਉਹਨਾਂ ਦੀਆਂ ਪੰਥਕ ਸੇਵਾਵਾਂ, ਸ਼ਰਧਾ ਭਾਵਨਾ ਅਤੇ ਪੂਰਨ ਸਮਰਪਨ ਕਾਰਨ ਸੂਬਾ ਗੰਡਾ ਸਿੰਘ ਜੀ ਨੂੰ ਸੰਨ ੧੯੮੯ ਦੇ ਹੋਲੇ ਮਹੱਲੇ ਸਮੇਂ 'ਪੰਥ ਰਤਨ' ਦੀ ਉਪਾਧੀ ਨਾਲ ਸਨਮਾਨਤ ਕਰ ਦਿੱਤਾ।

ਸੰਨ ੧੯੬੨ ਵਿਚ ਸੂਬਾ ਜੀ ਬਹੁਤ ਸਖ਼ਤ ਬਿਮਾਰ ਹੋ ਗਏ। ਬਚਣ ਦੀ ਕੋਈ ਉਮੀਦ ਨਾ ਹੋਣ ਕਾਰਨ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਤਾਰ ਰਾਹੀਂ ਖ਼ਬਰ ਦਿੱਤੀ ਗਈ ਕਿ ਕਿਰਪਾ ਕਰੋ। ਸਤਿਗੁਰੂ ਜੀ ਉਸੇ ਵੇਲੇ ਸ੍ਰੀ ਭੈਣੀ ਸਾਹਿਬ ਤੋਂ ਚਲੇ ਪਏ। ਰਸਤੇ ਵਿਚ ਡਾ. ਗੁਜਰਮਲ ਨੂੰ ਵੀ ਨਾਲ ਲਿਆ। ਪਤਾ ਲੱਗਾ ਕਿ ਗੱਡੀ ਵੀ ਉਸ ਦਿਨ ਸੱਚੇ ਪਾਤਸ਼ਾਹ ਜੀ ਨੇ ਆਪ ਚਲਾਈ ਅਤੇ ਸਾਢੇ ਤਿੰਨ ਘੰਟਿਆਂ ਵਿਚ ਦਿੱਲੀ ਪਹੁੰਚ ਗਏ। ਆਉਂਦਿਆਂ ਹੀ ਸਤਿਗੁਰੂ ਜੀ ਸੂਬਾ ਜੀ ਦੇ ਸਿਰ ਤੇ ਹੱਥ ਰੱਖਿਆ ਅਤੇ ਡਾਕਟਰ ਗੁੱਜਰਮਲ ਨੂੰ ਇਲਾਜ ਵਾਸਤੇ ਹੁਕਮ ਕੀਤਾ। ਸਤਿਗੁਰੂ ਜੀ ਦੀ ਬਖ਼ਸ਼ਿਸ਼ ਸਦਕਾ ਸੂਬਾ ਜੀ ਬਲਕੁਲ ਠੀਕ-ਠਾਕ ਹੋ ਗਏ। ੧੯੮੨ ਵਿਚ ਫਿਰ ਆਪ ਜੀ ਨੂੰ ਤਕਲੀਫ ਸ਼ੁਰੂ ਹੋ ਗਈ। ਅੰਦਰ ਚਾਰ-ਚਾਰ ਪਥਰੀਆਂ ਸਨ। ਸਿਹਤ ਕਮਜ਼ੋਰ ਹੋਣ ਕਾਰਨ ਉਪਰੇਸ਼ਨ ਹੋ ਨਹੀਂ ਸੀ ਸਕਦਾ। ਸਤਿਗੁਰੂ ਜਗਜੀਤ ਸਿੰਘ ਜੀ ਨੇ ਘਰ ਸੂਬਾ ਜੀ ਨੂੰ ਦਰਸ਼ਨ ਦਿਤੇ, ਹੁਕਮ ਕੀਤਾ ਕਿ ਉਪਰੇਸ਼ਨ ਨਹੀਂ ਕਰਾਉਣਾ ਕੁਝ ਦਿਨਾਂ ਵਿਚ ਉਹ ਆਪਏ ਹੀ ਠੀਕ-ਠੀਕ ਹੋ ਗਏ।

ਫੇਰ ਬੁਖ਼ਾਰ ਚੜ੍ਹਨ ਲਗ ਗਿਆ। ਹਰ ਰੋਜ਼ ਹੀ ੯੯ ਬੁਖ਼ਾਰ ਹੋ ਜਾਇਆ ਕਰੇ। ਰੋਜ਼ ਉਹਨਾਂ ਧਨਵੱਟੀਆਂ ਸਵੇਰੇ ਸ਼ਾਮ ਖਾਣੀਆਂ ਪਰ ਠੀਕ ਨਾ ਹੋਏ। ਮੇਰਾ ਪ੍ਰੋਗਰਾਮ ਮਨਾਲੀ ਜਾਣ ਦਾ ਬਣ ਗਿਆ। ਮੈਂ ਸੂਬਾ ਜੀ ਨੂੰ ਅਰਜ਼ ਕੀਤੀ ਕਿ ਮੈਂ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਦਰਸ਼ਨ ਕਰਨ ਜਾਣਾ ਹੈ, ਜੇਕਰਕੋਈ ਅਰਜ਼ ਕਰਨੀ ਹੋਵੇ ਤਾਂ ਦੱਸੋ। ਸੂਬਾ ਜੀ ਨੇ ਕਿਹਾ ਕਿ ਸਤਿਗੁਰੂ ਜੀ ਨੂੰ ਮੇਰੇ ਵੱਲੋਂ ਅਰਜ਼ ਕਰਨੀ ਕਿ ਜਿਸ ਤਰ੍ਹਾਂ ਉਹਨਾਂ ਗੁਰੂ ਬਾਲਕ ਸਿੰਘ ਵੇਲੇ ਅਮਰ ਸਿੰਘ ਦਾ ਬੁਖ਼ਾਰ ਇੱਕ ਖੰਡ ਦੀ ਚੁਟਕੀ ਦੇ ਕੇ ਲਾਹਿਆ ਸੀ ਮੇਰਾ ਵੀ ਉਸੇ ਤਰ੍ਹਾਂ ਲਾਹੋ। ਸ੍ਰੀ ਭੈਣੀ ਸਾਹਿਬ ਸੱਚੇ ਪਾਤਸ਼ਾਹ ਜੀ ਕੋਠੀ ਦੇ ਬਾਹਰ ਕੁਰਸੀ ਤੇ ਬੈਠੇ ਸਨ। ਮੈਂ ਉਸ ਤਰ੍ਹਾਂ ਅਰਜ਼ ਕੀਤੀ ਜਿਸ ਤਰ੍ਹਾਂ ਸੂਬਾ ਜੀ ਨੇ ਕਿਹਾ ਸੀ। ਸਤਿਗੁਰੂ ਜੀ ਹੁਕਮ ਕੀਤਾ ਕਿ ਉਹ ਦੋ ਧਨਵਟੀਆਂ ਸਵੇਰੇ ਦੋ ਸ਼ਾਮ ਖਾਇਆ ਕਰਨ। ਇਸ ਤੋਂ ਬਾਅਦ ਸੂਬਾ ਜੀ ਨੇ ਇਕ ਯਾ ਦੋ ਦਿਨ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਉਹ ਹੀ ਦਵਾਈ ਖਾਧੀ ਜੋ ਕਈ ਦਿਨਾਂ ਤੋਂ ਖਾ ਰਹੇ ਸਨ ਅਤੇ ਪੂਰੀ ਤਰ੍ਹਾਂ ਰੋਗ ਮੁਕਤ ਹੋ

ਗਏ। ਇਹ ਸੀ ਉਹਨਾਂ ਦੀ ਅਪਾਰ ਸ਼ਰਧਾ ਸਤਿਗੁਰੂ ਜੀ ਪ੍ਰਤੀ।

ਆਪਣੇ ਆਖਰੀ ਸਮੇਂ ਤੱਕ ਉਹ ਘਰ ਵਿੱਚ ਕੋਈ ਨਾ ਕੋਈ ਛੋਟਾ-ਮੋਟਾ ਕੰਮ ਕਰਦੇ ਰਹਿੰਦੇ ਸਨ। ਹਰ ਸਮੇਂ ਸਤਿਗੁਰੂ ਜੀ ਦੇ ਚਰਨਾਂ ਵਿਚ ਜੁੜੇ ਰਹਿੰਦੇ। ਜੇਕਰ ਕੋਈ ਉਹਨਾਂ ਨੂੰ ਮਿਲਣ ਆ ਜਾਵੇ ਤਾਂ ਕੰਮ ਦੀ ਗੱਲ ਕਰਨ ਉਪਰੰਤ ਕਹਿਣਾ ਕਿ ਯਾ ਤੇ ਸਤਿਗੁਰਾਂ ਦੇ ਕੋਈ ਬਚਨ ਸੁਣਾਓ ਯਾ ਉਹਨਾਂ ਕੋਲੋਂ ਸੁਣੋ। ਇਹ ਕਹਿ ਕੇ ਉਹਨਾਂ ਸਤਿਗੁਰੂ ਜੀ ਦੇ ਅਤੇ ਸੰਤ ਚਵਿੰਡੇ ਵਾਲਿਆਂ ਦੇ ਬਚਨ ਕਰਨੇ ਸ਼ੁਰੂ ਕਰ ਦੇਣੇ। ਮੈਂ ਤੇ ਮੇਰੀ ਸੁਪਤਨੀ ਬੇਅੰਤ ਕੌਰ ਉਹਨਾਂ ਨੂੰ ਅਕਸਰ ਮਿਲਦੇ ਹੀ ਰਹਿੰਦੇ ਸਾਂ। ਸਾਡੇ ਨਾਲ ਵੀ ਹਰ ਵੇਲੇ ਸੰਤਾਂ ਦੇ ਹੀ ਬਚਨ ਹੋਣੇ। ਅਖ਼ੀਰ ਅਸੀਂ ਇਹ ਸਾਰੇ ਬਚਨਾਂ ਨੂੰ ਪੁਸਤਕ ਰੂਪ ਦੇਣ ਦਾ ਵਿਚਾਰ ਬਣਾਇਆ। ਇਸ ਤਰ੍ਹਾਂ ਪ੍ਰਿ. ਬੇਅੰਤ ਕੌਰ ਦੀ ਪਹਿਲੀ ਪੁਸਤਕ ਸੂਬਾ ਗੰਡਾ ਸਿੰਘ ਜੀ ਹੋਂਦ ਵਿਚ ਆਈ।

ਪੰਥ ਰਤਨ ਸੂਬਾ ਗੰਡਾ ਸਿੰਘ ਜੀ ਨੇ ਸਾਰੀ ਉਮਰ ਭਜਨ ਬੰਦਗੀ, ਸਾਧ ਸੰਗਤ ਦੀ ਸੇਵਾ ਵਿਚ ਨਿਭਾਈ। ਜੇਕਰ ਕਿਸੇ ਸਿੱਖ ਤੇ ਸਤਿਗੁਰੂ ਜੀ ਦੀ ਨਰਾਜ਼ਗੀ ਹੋ ਜਾਵੇ, ਤਾਂ ਸੂਬਾ ਜੀ ਦਾ ਇਹ ਯਤਨ ਹੁੰਦਾ ਸੀ ਕਿ ਉਹ ਨੂੰ ਕਿਸੇ ਤਰੀਕੇ ਨਾਲ ਬਚਾਇਆ ਜਾਵੇ। ਉਹ ਹਰ ਸੰਭਵ ਯਤਨ ਕਰਕੇ ਉਸ ਸਿੱਖ ਦੀ ਬਖਸ਼ ਬੰਦੀ ਕਰਵਾਉਂਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਚਨ ਹੈ ਕਿ ਕਿਸੇ ਸਿੱਖ ਨੂੰ ਸਤਿਗੁਰੂ ਕੋਲੋਂ ਤੋੜਨ ਜਿੰਨਾ ਪਾਪ ਕੋਈ ਨਹੀਂ ਅਤੇ ਕਿਸੇ ਵਿਛੜੇ ਯਾ ਛੇਕੇ ਹੋਏ ਨੂੰ ਸਤਿਗੁਰੂ ਜੀ ਨਾਲ ਜੋੜਨ ਜਿੰਨਾ ਪੁੰਨ ਕੋਈ ਨਹੀਂ। ਸੂਬਾ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਹਨਾਂ ਬਚਨਾਂ ਤੇ ਪੂਰਾ ਅਮਲ ਕੀਤਾ।

ਆਖ਼ਰੀ ਸਮੇਂ ਵਿਚ ਤਬੀਅਤ ਕੁਝ ਦਿਨ ਢਿੱਲੀ ਰਹੀ। ਜ਼ਿਆਦਾ ਬਚਨ ਨਹੀਂ ਸਨ ਕਰ ਸਕਦੇ ਪਰ ਸੁਰਤ ਕਰਕੇ ਚੇਤੰਨ ਸਨ। ਬੇਅੰਤ ਕੌਰ ਨੇ ਉਹਨਾਂ ਦੇ ਕੰਨ ਵਿਚ ਕਿਹਾ "ਉਠੋ ਸੰਤ ਚਵਿੰਡੇ ਵਾਲਿਆਂ ਦੇ ਬਚਨ ਕਰੀਏ' ਬਸ ਇਹ ਗੱਲ ਕਹਿਣ ਦੀ ਦੇਰ ਸੀ ਕਿ ਸੂਬਾ ਜੀ ਅੰਤਿਮ ਸਵਾਸ ਲਏ ਅਤੇ ੨੦-੦੬-੧੯੮੬ ਨੂੰ ਮੰਗਲਵਾਰ ਦੇ ਦਿਨ ਸਤਿਗੁਰੂ ਜੀ ਦੇ ਚਰਨਾਂ ਵਿਚ ਬਰਾਜੇ।

ਸੇਵਕ ਓੜਕਿ ਨਿਬਹੀ ਪ੍ਰੀਤਿ।
ਜੀਵਤ ਸਾਹਿਬੁ ਸੇਵਿਓ ਅਪਨਾ
ਚਲਤ ਰਾਖਿਓ ਚੀਤਿ।

*ਕਹਾਣੀ...*

# ਪੰਜ ਮਿੰਟ ਪਹਿਲਾਂ

*—ਭੁਪਿੰਦਰ ਉਸਤਾਦ*

ਸਿੱਧੀ ਸੜਕ ਉੱਤੇ ਗੱਡੀ ਦੁੜਾਈ ਜਾ ਰਿਹਾ ਜਸਵੀਰ ਬੜਾ ਚੁਕੰਨਾ ਸੀ। ਜਿਵੇਂ ਉਹ ਕੁਝ ਲੱਭ ਰਿਹਾ ਹੋਵੇ। ਉਹ ਸੜਕ ਉਤੇ ਲੱਗੇ ਹਰ ਬੋਰਡ ਨੂੰ ਧਿਆਨ ਨਾਲ ਦੇਖ ਰਿਹਾ ਸੀ। ਆਖਰ ਇਕ ਬੋਰਡ ਨੇ ਉਸ ਦੇ ਦਿਲ ਅੰਦਰ ਖੁਸ਼ੀ ਭਰ ਦਿੱਤੀ। ਉਸ ਬੋਰਡ ਉਤੇ, ਉਸਦੇ ਪਿੰਡ ਦਾ ਨਾਮ ਲਿਖਿਆ ਹੋਇਆ ਸੀ। ਉਸਨੇ ਬੋਰਡ ਅੱਗੇ ਕਾਰ ਖੜ੍ਹੀ ਕਰਕੇ ਧਿਆਨ ਨਾਲ ਆਪਣੇ ਪਿੰਡ ਦਾ ਨਾਮ ਪੜ੍ਹਿਆ ਤੇ ਫਿਰ ਆਪਣੀ ਕਾਰ ਪਿੰਡ ਵਲ ਜਾਂਦੀ ਸੜਕੇ ਤੋਰ ਲਈ। ਸਭ ਕੁਝ ਬਦਲਿਆ ਬਦਲਿਆ ਦੇਖ ਕੇ ਉਹ ਠਠੰਬਰ ਗਿਆ, ਕਿਤੇ ਉਸਨੂੰ ਭੁਲੇਖਾ ਹੀ ਨਹੀਂ ਲੱਗ ਗਿਆ। ਪਿੰਡ, ਪਿੰਡ ਨਹੀਂ ਸੀ ਲੱਗ ਰਿਹਾ। ਪਿੰਡ ਵਿਚ ਦਿਸ ਰਹੀਆਂ ਉੱਚੀਆਂ ਉੱਚੀਆਂ ਅਤੇ ਸ਼ਾਨਦਾਰ ਕੋਠੀਆਂ, ਸ਼ਹਿਰ ਹੋਣ ਦਾ ਭੁਲੇਖਾ ਪਾ ਰਹੀਆਂ ਸਨ। ਉਸਨੇ ਇਕ ਥਾਂ ਗੱਡੀ ਖੜ੍ਹੀ ਕਰਕੇ, ਪਿੰਡ ਵਲੋਂ ਆ ਰਹੇ ਇਕ ਬਜ਼ੁਰਗ ਨੂੰ ਖੜ੍ਹੇ ਹੋਣ ਦਾ ਇਸ਼ਾਰਾ ਕੀਤਾ ਤੇ ਉਸਨੂੰ ਪੁੱਛਿਆ :

ਬਾਪੂ ਜੀ ਇਸ ਪਿੰਡ ਦਾ ਨਾਮ ਕੀ ਏ?

ਬਰਖ਼ੁਰਦਾਰ ਤੁਸੀਂ ਕਿਹੜੇ ਪਿੰਡ ਜਾਣਾ? ਬਜ਼ੁਰਗ ਨੇ ਜੁਆਬ ਦੇਣ ਦੀ ਥਾਂ ਜਸਵੀਰ ਨੂੰ ਸੁਆਲ ਕਰ ਦਿੱਤਾ।

ਮੈਂ ਲੁਹਾਰੀਂ ਜਾਣਾ ਬਾਪੂ ਜੀ। ਜਸਵੀਰ ਨੇ ਮੁਸਕੁਰਾਂਦਿਆਂ ਕਿਹਾ।

ਕਾਕਾ ਜੀ ਪਿੰਡ ਤਾਂ ਇਹ ਲੁਹਾਰਾਂ ਹੀ ਹੈ। ਕਿਸ ਦੇ ਘਰ ਜਾਣਾ? ਬਜ਼ੁਰਗ ਨੇ ਫਿਰ ਸੁਆਲ ਕੀਤਾ।

ਜੀ ਮੈਂ ਜਸਵੀਰ ਸਿੰਘ ਦੇ ਘਰ ਜਾਣਾ। ਜਸਵੀਰ ਸਿੰਘ ਠੇਕੇਦਾਰ ਦੇ। ਜਸਵੀਰ ਨੇ ਉਸੇ ਤਰਾਂ ਮੁਸਕੁਰਾਂਦਿਆਂ ਕਿਹਾ। ਬੇਸ਼ਕ ਉਸਦਾ ਚਿਹਰਾ ਓਨਾ ਮੁਸਕਰਾਹਟ ਭਰਿਆ ਨਹੀਂ ਸੀ।

ਜਸਵੀਰ ਸਿੰਘ ਠੇਕੇਦਾਰ ? ਬਜ਼ੁਰਗ ਸ਼ਾਮ ਸਿੰਘ ਸੋਚੀਂ ਪੈ ਗਿਆ। ਉਹ ਕਈ ਚਿਰ ਸੋਚਦਾ ਰਿਹਾ। ਐਨੇ ਨੂੰ ਇਕ

ਹੋਰ ਸੱਜਣ ਪਿੰਡ ਵਲੋਂ ਤੁਰਿਆ ਆ ਰਿਹਾ ਸੀ, ਸ਼ਾਮ ਸਿੰਘ ਨੇ ਉਸਨੂੰ ਵੀ ਖੜ੍ਹਾ ਕਰ ਲਿਆ ਤੇ ਜਸਵੀਰ ਸਿੰਘ ਬਾਰੇ ਪੁੱਛਣ ਲੱਗਾ।

ਜਸਵੀਰ ਸਿੰਘ ਠੇਕੇਦਾਰ? ਇਸ ਨਾਂ ਦਾ ਤਾਂ ਆਦਮੀ ਆਪਣੇ ਪਿੰਡ ਵਿਚ ਨਹੀਂ। ਕਿਤੇ ਲਹਿੰਦੇ ਪਾਸੇ ਦਾ ਕੋਈ ਮੁੰਡਾ ਨਾ ਠੇਕੇਦਾਰੀ ਕਰਨ ਲਗ ਪਿਆ ਹੋਏ। ਮਸਲਾ ਹੱਲ ਨਾ ਹੁੰਦਾ ਦੇਖ ਕੇ ਜਸਵੀਰ ਨੇ ਇਕ ਨੁਕਤਾ ਉਨ੍ਹਾਂ ਨੂੰ ਦੱਸਿਆ।

ਉਨ੍ਹਾਂ ਦੇ ਘਰ ਕੋਲ ਇਕ ਖਰਾਸ ਹੁੰਦਾ ਸੀ।

ਉਹ ਦੋਵੇਂ ਸੱਜਣ ਇਕ ਦੂਜੇ ਦੇ ਮੂੰਹਾਂ ਵਲ ਦੇਖਣ ਲੱਗੇ।

ਬਾਊ ਜੀ ਕਿਹੜੇ ਵੇਲਿਆਂ ਦੀ ਗੱਲ ਕਰਦੇ ਓ? ਇਥੇ ਖਰਾਸ ਬੰਦ ਹੋਇਆਂ ਨੂੰ ਤਾਂ ਜ਼ਮਾਨਾ ਬੀਤ ਗਿਆ।..ਸੱਚ ਉਸਦੇ ਪਿਤਾ ਦਾ ਨਾਮ? ਬਜ਼ੁਰਗ ਸ਼ਾਮ ਸਿੰਘ ਨੇ ਪੁੱਛ ਕੀਤੀ।

ਜੀ, ਸਰਦਾਰ ਹਰੀ ਸਿੰਘ ਸਰੰਗੀ ਵਾਲੇ। ਜਸਵੀਰ ਪਿਤਾ ਦਾ ਨਾਮ ਦੱਸਿਆ।

ਓ...ਹ ਸਰੰਗੀ ਵਾਲੇ ਹਰੀ ਸਿੰਘ ਜੀ, ਹੁਣ ਆਇਆਂ ਨਾ ਟਿਕਾਣੇ। ਸ਼ਾਮ ਸਿੰਘ ਦੇ ਚਿਹਰੇ ਤੇ ਮੁਸਕੁਰਾਹਟ ਬਿਖਰ ਗਈ।

ਪਰ ਬਾਊ ਜੀ ਤੁਸੀਂ ਉਨ੍ਹਾਂ ਨੂੰ ਕਿਵੇਂ ਜਾਣਦੇ ਹੋ? ਉਨ੍ਹਾਂ ਨੂੰ ਤਾਂ ਗੁਜ਼ਰਿਆਂ ਜ਼ਮਾਨਾ ਹੋ ਗਿਆ। ਬੜੇ ਸ਼ਰੀਫ ਤੇ ਪਿਆਰੇ ਸੱਜਣ ਸਨ। ਜਿਸ ਜਸਵੀਰ ਦੀ ਤੁਸੀਂ ਗੱਲ ਕਰਦੇ ਹੋ, ਉਸ ਨਾਲਾਇਕ ਨੇ ਤਾਂ...। ਸ਼ਾਮ ਸਿੰਘ ਅੱਗੇ ਗੱਲ ਨਾ ਕਰ ਸਕਿਆ।

ਜਸਵੀਰ ਦਾ ਹੌਸਲਾ ਨਾ ਪਿਆ ਕਿ ਉਹ ਸ਼ਾਮ ਸਿੰਘ ਹੁਰਾਂ ਨੂੰ ਦੱਸ ਸਕੇ ਕਿ ਉਹੀ ਉਨ੍ਹਾਂ ਦਾ ਪੁੱਤਰ ਜਸਵੀਰ ਸਿੰਘ ਹੈ। ਸ਼ਾਮ ਸਿੰਘ ਤੋਂ ਆਪਣੇ ਘਰ ਦੇ ਮਾੜੇ ਹਾਲਾਤ ਸੁਣ ਕੇ ਉਸਦੀਆਂ ਅੱਖਾਂ ਨਮ ਹੋ ਗਈਆਂ। ਐਨੇ ਨੂੰ ਪਿੰਡ ਜਾਣ ਵਾਲਾ ਇਕ ਮੁੰਡਾ ਉਨ੍ਹਾਂ ਕੋਲ ਆਣ ਖੜ੍ਹਾ ਹੋਇਆ। ਸ਼ਾਮ ਸਿੰਘ ਨੇ ਉਸਨੂੰ ਕੁਝ ਸਮਝਾਇਆ ਤੇ ਸਾਰੰਗੀ ਵਾਲਿਆਂ ਦਾ ਘਰ ਦੱਸਣ ਲਈ ਉਸਨੂੰ ਜਸਵੀਰ ਨੇ ਨਾਲ ਗੱਡੀ 'ਚ ਬਿਠਾ ਦਿੱਤਾ।

ਉਸ ਸੱਜਣ ਨੇ ਪਿੰਡ ਵੜ ਕੇ ਇਕ ਥਾਂ ਗੱਡੀ ਖੜੀ ਕਰਨ ਲਈ ਕਿਹਾ। ਜਸਵੀਰ ਨੇ ਗੱਡੀ ਖੜ੍ਹੀ ਕੀਤੀ। ਸਾਰਾ ਪਿੰਡ ਵਧੀਆ ਵਧੀਆ ਕੋਠੀਆਂ ਨਾਲ ਸਜਿਆ ਹੋਇਆ ਸੀ, ਪਰ ਜਿਸ ਘਰ ਦੇ ਅੱਗੇ ਗੱਡੀ ਖੜ੍ਹੀ ਕਰਕੇ ਉਹ ਸੱਜਣ ਬੂਹਾ ਖੜਕਾਉਣ ਲੱਗਾ, ਉਹ ਘਰ ਤਾਂ ਡਿੱਗਣ ਡਿੱਗਣ ਕਰ ਰਿਹਾ ਸੀ।

ਚਾਚੀ...ਚਾਚੀ ਸਿੰਧੋ...। ਅੰਦਰੋਂ ਕੋਈ ਜੁਆਬ ਉਡੀਕੇ ਬਿਨਾਂ ਹੀ ਉਸ ਸੱਜਣ ਨੇ ਹੌਲੀ ਜਿਹੀ ਬਾਹਰਲਾ ਦਰਵਾਜ਼ਾ ਅੰਦਰ ਨੂੰ ਧੱਕਿਆ। ਨਾਲ ਹੀ ਉਸਨੇ ਫਿਰ ਚਾਚੀ ਕਹਿ ਕੇ ਆਵਾਜ਼ ਮਾਰੀ। ਉਹ ਸ਼ਾਇਦ ਘਰ ਮੌਜੂਦ ਨਹੀਂ ਸੀ ਇਸ ਕਰਕੇ ਅੰਦਰੋਂ ਫਿਰ ਕੋਈ ਆਵਾਜ਼ ਨਹੀਂ ਆਈ।

ਉਸ ਸੱਜਣ ਨੇ ਵਿਹੜੇ ਵਿਚ ਡੱਠੇ ਹੋਏ ਸੱਖਣੇ ਮੰਜੇ ਉਤੇ ਜਸਵੀਰ ਨੂੰ ਬੈਠਣ ਲਈ ਕਿਹਾ।

ਸ਼ਾਇਦ ਉਹ ਕਿਸੇ ਦੇ ਘਰ ਕੰਮ ਕਰਨ ਗਈ ਹੋਣੀ ਆਂ। ਮੈਂ ਉਸਨੂੰ ਲੱਭ ਕੇ ਭੇਜਦਾਂ, ਵਿਚਾਰੀ ਇਕੱਲੀ ਹੀ ਹੈ ਤੇ ਬੜੀ ਦੁੱਖੀ ਵੀ। ਜਸਵੀਰ ਮੰਜੇ ਉਤੇ ਬੈਠ ਚੁੱਕਾ ਸੀ ਤੇ ਉਹ ਸੱਜਣ ਬਾਹਰ ਨਿਕਲਦਾ ਹੋਇਆ ਦਰਵਾਜ਼ਾ ਭੇੜ ਗਿਆ ਸੀ।

ਜਸਵੀਰ ਨੇ ਆਲਾ ਦੁਆਲਾ ਦੇਖਿਆ, ਘਰ ਵਿਚ ਸਭ ਕੁਝ ਉਸੇ ਤਰ੍ਹਾਂ ਸੀ, ਜਿਸ ਤਰ੍ਹਾਂ ਚੌਵੀ ਪੱਚੀ ਸਾਲ ਪਹਿਲਾਂ ਸੀ। ਜਿਥੇ ਉਹ ਮੰਜੇ ਉਤੇ ਬੈਠਾ ਸੀ, ਉਹ ਵਿਹੜਾ ਸੀ ਤੇ ਖੱਬੇ ਹੱਥ ਦੋ ਬੱਲੀਆਂ ਖੜ੍ਹੀਆਂ ਕਰਕੇ, ਕੰਧ ਉਤੋਂ ਦੀ ਇਕ ਬੱਲੀ ਪਾ ਕੇ ਅਤੇ ਉਤੇ ਘਾਹ ਫੂਸ ਸੁੱਟ ਕੇ ਮੱਝ ਬੰਨ੍ਹਣ ਲਈ ਥਾਂ ਬਣਾਈ ਹੋਈ ਸੀ। ਅੱਜ ਉਹ ਛਾਂ ਤਾਂ ਉਸੇ ਤਰ੍ਹਾਂ ਸੀ ਪਰ ਉਸ ਹੇਠਾਂ ਮੱਝ ਨਹੀਂ ਸੀ, ਥਾਂ ਖਾਲੀ ਪਈ ਸੀ।

ਸੱਜੇ ਹੱਥ ਇਕ ਵੱਡਾ ਕਮਰਾ ਸੀ, ਜਿਸ ਦਾ ਦਰਵਾਜ਼ਾ ਖੁੱਲ੍ਹਾ ਪਿਆ ਸੀ, ਸਾਹਮਣੇ ਓਟਾ ਕਰਕੇ ਛੋਟੀ ਜਿਹੀ ਰਸੋਈ ਬਣਾਈ ਹੋਈ ਸੀ ਜਿਥੇ ਉਸਦੀ ਮਾਤਾ ਰੋਟੀ ਟੁੱਕ ਦਾ ਕੰਮ ਕਰਦੀ ਸੀ, ਉਥੇ ਮਿੱਟੀ ਦਾ ਬਣਿਆ ਚੁੱਲ੍ਹਾ ਤੇ ਕਪਾਹ ਦੀਆਂ ਛਿਟੀਆਂ ਵਿਚ ਇਕ ਦੋ ਭਾਂਡੇ ਖਿਲਰੇ ਪਏ ਸਨ। ਇਕ ਨੁੱਕਰ ਵਿਚ ਕਾੜ੍ਹਨੀ ਬਣੀ ਹੋਈ ਸੀ, ਜਿਸ ਵਿਚ ਉਸ ਦੀ ਮਾਤਾ ਦੁੱਧ ਰੱਖਿਆ ਕਰਦੀ ਸੀ ਤੇ ਜਸਵੀਰ ਉਸ ਕਾੜ੍ਹਣੀ ਵਿਚ ਕਣਕ ਦੀ ਨਾੜ ਪਾ ਕੇ ਦੁੱਧ ਪੀ ਜਾਇਆ ਕਰਦਾ ਸੀ ਪਰ ਮਾਂ ਨੂੰ ਪਤਾ ਨਹੀਂ ਸੀ ਲੱਗਦਾ। ਅੱਜ ਉਹ ਕਾੜ੍ਹਨੀ ਸੱਖਣੀ ਪਈ ਸੀ ਦੁੱਧ ਖੁਣੋਂ।

ਰਸੋਈ ਦੇ ਨਾਲ ਹੀ ਇਕ ਛੋਟਾ ਜਿਹਾ ਕਮਰਾ ਸੀ, ਜਿਸਨੂੰ ਤਾਲਾ ਲੱਗਾ ਹੋਇਆ ਸੀ। ਇਹ ਕਮਰਾ ਕਦੇ ਜਸਵੀਰ ਤੇ ਮਹਿੰਦਰ ਦਾ ਹੁੰਦਾ ਸੀ। ਜਸਵੀਰ ਦੀਆਂ ਅੱਖਾਂ ਅੱਗੇ ਉਸ ਕਮਰੇ ਵਿਚ ਗੁਜ਼ਾਰੀ ਸੁਹਾਗ ਰਾਤ ਫਿਲਮ ਦੀ ਤਰ੍ਹਾਂ ਘੁੰਮ ਗਈ।

ਉਹ ਮੰਜੇ ਤੋਂ ਹੌਲੀ ਦੇਣੀ ਉਠ ਕੇ ਵੱਡੇ ਕਮਰੇ ਦੇ ਖੁੱਲੇ ਦਰ ਥਾਣੀ ਅੰਦਰ ਲੰਘ ਗਿਆ। ਦਰਵਾਜ਼ੇ ਦੇ ਬਿਲਕੁਲ ਸਾਹਮਣੇ ਕੰਧ ਉਪਰ ਉਸ ਦੀ ਬੜੀ ਪਿਆਰੀ ਫੋਟੋ ਲੱਗੀ ਹੋਈ ਸੀ। ਇਹ ਫੋਟੋ ਉਸ ਨੇ B.A. ਦੀ ਡਿਗਰੀ ਮਿਲਣ ਵਾਲੇ ਦਿਨ ਹੀ ਖਿਚਾਈ ਸੀ, ਬੜੀ ਟੌਹਰਦਾਰ ਪੱਗ ਤੇ ਭਰਪੂਰ ਮੂੰਹ ਉਤੇ ਭਰਪੂਰ ਦਾੜ੍ਹੀ ਤੇ ਕੁੰਡੀਆਂ ਮੁੱਛਾਂ ਵਾਲਾ ਜਸਵੀਰ ਕੋਈ ਮਿਲਟਰੀ ਦਾ ਲਫਟੈਨ ਲੱਗਦਾ ਸੀ। ਪਰ ਅੱਜ ਉਸਦੇ ਮੂੰਹ ਉਤੇ ਦਾਹੜੀ ਨਹੀਂ ਸੀ। ਇਕ ਧਾਰਦਾਰ ਹਥਿਆਰ ਦਾ ਲੰਬਾ ਕੱਟ ਉਸਦੇ ਮੂੰਹ ਨੂੰ ਡਰਾਉਣਾ ਬਣਾ ਗਿਆ ਸੀ। ਮੱਲੋ ਮੱਲੀ ਉਸਦਾ ਹੱਥ, ਉਸ ਕੱਟ ਉਤੇ ਚਲਾ ਗਿਆ। ਉਸਨੇ ਪੋਟੇ ਨਾਲ ਕੱਟ ਨੂੰ ਸਹਿਲਾਇਆ ਤਾਂ ਉਹ ਖੁਦ ਹੀ ਸਿਹਰ ਉਠਿਆ।

ਉਸਨੂੰ ਲੱਗਾ ਸ਼ਾਇਦ ਕੋਈ ਆਇਆ ਹੈ। ਉਸਨੇ ਪਿਛੇ ਮੁੜ ਕੇ ਦੇਖਿਆ ਪਰ ਕੋਈ ਨਹੀਂ ਸੀ।

ਉਹ ਫਿਰ ਕਮਰੇ 'ਚ ਖੋ ਗਿਆ। ਕਮਰੇ ਦੇ ਇਕ ਪਾਸੇ ਉਸਦੀ ਮਾਂ ਦਾ ਸਦੂਕ ਪਿਆ ਸੀ ਤੇ ਸਦੂਕ ਦੇ ਉਤੇ ਉਸਦੇ ਪਿਤਾ ਦੀ ਸਾਰੰਗੀ ਧੂੜ ਨਾਲ ਭਰੀ ਪਈ ਸੀ। ਉਸਦਾ ਦਿਲ ਕੀਤਾ ਕਿ ਉਹ ਸਾਰੰਗੀ ਨੂੰ ਚੁੱਕ ਕੇ ਸਾਫ ਕਰੇ ਤੇ ਉਸਨੂੰ ਚੁੰਮ ਲਵੇ। ਪਰ ਇੰਝ ਉਹ ਕਰ ਨਹੀਂ ਸਕਿਆ। ਉਸਨੂੰ ਆਪਣੀ ਬੇਰੁਜ਼ਗਾਰੀ ਦੇ ਦਿਨ ਯਾਦ ਆ ਗਏ। ਉਤੋਂ ਨਵਾਂ ਨਵਾਂ ਵਿਆਹ ਹੋ ਕੇ ਹਟਿਆ ਸੀ। ਪਿਤਾ ਹਰੀ ਸਿੰਘ ਹੁਰੀਂ ਸਾਰੰਗੀ ਵਾਲੇ ਕਿਸੇ ਕੀਰਤਨੀਏ ਜਥੇ ਨਾਲ ਸਰੰਗੀ ਵਜਾਉਂਦੇ ਹੁੰਦੇ ਸਨ ਤੇ ਇਕ ਗੁਰਦੁਆਰੇ 'ਚ ਵੀ ਸੇਵਾ ਕਰਦੇ ਸਨ, ਗੁਜ਼ਾਰਾ ਚਲੀ ਜਾ ਰਿਹਾ ਸੀ। ਜਸਵੀਰ ਆਪਣੇ ਮਾਂ ਬਾਪ ਦਾ ਇਕੱਲਾ ਪੁੱਤਰ ਸੀ ਤੇ ਉਨ੍ਹਾਂ ਨੂੰ ਆਪਣੇ ਪੁੱਤਰ ਉਤੇ ਬਹੁਤ ਆਸਾਂ ਸਨ। ਪੁੱਤ ਸੀ ਤਾਂ ਕਹਿਣੇਕਾਰ, ਪਰ ਵਕਤ ਦੀ ਚਾਲ ਹੀ ਕੁਝ ਟੇਡੀ ਸੀ ਕਿ ਜਸਵੀਰ ਨੂੰ ਕੋਈ ਠੀਕ ਕੰਮ ਮਿਲ ਨਹੀਂ ਸੀ ਰਿਹਾ। ਹਾਰ ਕੇ ਉਸਨੇ ਸ਼ਹਿਰ ਇਕ ਠੇਕੇਦਾਰ ਕੋਲ, ਉਸ ਦਾ ਹੈਲਪਰ ਦਾ ਕੰਮ ਕਰਨਾ ਸ਼ੁਰੂ ਕਰ ਲਿਆ।

ਇਹ ਤਾਂ ਜਸਵੀਰ ਨੂੰ ਬਾਅਦ ਵਿਚ ਪਤਾ ਲੱਗਾ ਕਿ ਉਹ ਆਦਮੀ ਨਾਂ ਦਾ ਹੀ ਠੇਕੇਦਾਰ ਹੈ ਕੰਮ ਉਹ ਕੁਝ ਹੋਰ ਹੀ ਕਰਦਾ ਹੈ। ਹੁਣ ਜਸਵੀਰ ਨੇ ਵੀ ਪਿੰਡ ਵਿਚ ਆਪਣੇ ਆਪ ਨੂੰ ਠੇਕੇਦਾਰ ਮਸ਼ਹੂਰ ਕਰ ਲਿਆ। ਫਿਰ ਉਹ ਜੋਗਿੰਦਰ ਸਿੰਘ ਨਾਲ ਕੰਮ ਵਿਚ ਪੂਰੀ ਤਰ੍ਹਾਂ ਖੁੱਭ ਗਿਆ। ਉਹ ਕਈ ਕਈ ਦਿਨ ਪਿੰਡ ਵੀ ਨਾ ਜਾ ਸਕਦਾ।

ਜਸਵੀਰ ਸਾਡੇ ਕੋਲ ਇਕ ਪਲਾਨ ਹੈ ਤੂੰ ਇਹ ਆਪਣਾ ਹੁਲੀਆ ਜਰਾ ਬਦਲੀ ਕਰ ਲੈ, ਫਿਰ ਇਥੇ ਤੈਨੂੰ ਕੋਈ ਨਹੀਂ ਪਹਿਚਾਣੇਗਾ ਤੇ ਅਫਗਾਨਿਸਤਾਨ ਤੱਕ ਆਪਣਾ ਔਣ ਜਾਣ ਹੋ ਜਾਏਗਾ। ਫਿਰ ਤੈਨੂੰ ਜ਼ਿਆਦਾ ਲੁਕਣ ਛਿਪਣ ਦੀ ਜ਼ਰੂਰਤ ਵੀ ਨਹੀਂ ਪਏਗੀ, ਕਿਉਂਕਿ ਬਾਰਡਰ ਦੇ ਇਸ ਏਰੀਏ 'ਚ ਜੋ ਲੋਕ ਖੇਤੀ ਕਰਦੇ ਹਨ ਉਹ ਸਭ ਏਧਰੋਂ ਓਧਰੋਂ ਹੀ ਆਏ ਹੋਏ ਹਨ।

ਫਿਰ ਬਾਹਰਲਾ ਦਰਵਾਜ਼ਾ ਖੜਕਿਆ ਤੇ ਜਸਵੀਰ ਦੇ ਖਿਆਲਾਂ ਦੀ ਲੜੀ ਟੁੱਟ ਗਈ। ਉਹ ਕਮਰੇ 'ਚੋਂ ਬਾਹਰ ਨਿਕਲਿਆ, ਸਾਹਮਣੇ ਇਕ ਉਦੇੜ੍ਹ ਉਮਰ ਦੀ ਔਰਤ ਅੰਦਰ ਆ ਰਹੀ ਸੀ। ਦੋਹਾਂ ਨੇ ਅਜਨਬੀਆਂ ਵਾਂਗ ਇਕ ਦੂਜੇ ਵਲ ਦੇਖਿਆ।

....ਤੁਸੀਂ ਕੌਣ ਹੋ ਤੇ ਕਿਸਨੂੰ ਮਿਲਣਾ ਹੈ? ਮਿੰਦੋ ਨੇ ਕੁਝ ਸੋਚਦਿਆਂ ਪੁੱਛਿਆ।

ਮੈਂ ਮਹਿੰਦਰ ਕੌਰ ਨੂੰ ਮਿਲਣਾ। ਜਸਵੀਰ ਨੇ ਜੁਆਬ ਦਿੱਤਾ।

ਆਪਣਾ ਪੂਰਾ ਨਾਮ ਸੁਣ ਕੇ ਮਿੰਦੋ ਨੂੰ ਅਜੀਬ ਜਿਹਾ ਲੱਗਾ। ਉਸਦਾ ਪੂਰਾ ਨਾਮ ਤਾਂ ਜਸਵੀਰ ਹੀ ਲਿਆ ਕਰਦਾ ਸੀ। ਮਿੰਦੋ ਨੇ ਫਿਰ ਨਜ਼ਰ ਭਰ ਕੇ ਜਸਵੀਰ ਵਲ ਦੇਖਿਆ, ਉਸਦਾ ਡਰਾਉਣਾ ਚਿਹਰਾ ਦੇਖ ਉਹ ਕੁਝ ਬੋਲ ਨਾ ਸਕੀ।

ਕੀ ਤੁਹਾਡਾ ਨਾਮ ਹੀ ਮਹਿੰਦਰ ਕੌਰ ਹੈ? ਜਸਵੀਰ ਨੇ ਮੁਸਕਰਾਉਂਦਿਆਂ ਪੁੱਛਿਆ। ਸ਼ਾਇਦ ਉਹ ਹੁਣ ਤੱਕ ਉਸਨੂੰ ਪਹਿਚਾਣ ਗਿਆ ਸੀ।

ਹਾਂ, ਨਾਂ ਤਾਂ ਮੇਰਾ ਹੀ ਮਹਿੰਦਰ ਕੌਰ ਹੈ। ਪਰ ਤੁਸੀਂ ਕੌਣ ਹੋ ?

ਮੈਂ..ਮੈਂ ਜਸਵੀਰ...।

ਜਸਵੀਰ ਦਾ ਨਾਮ ਸੁਣਕੇ ਮਿੰਦੋ ਦੋ ਕਦਮ ਪਿਛੇ ਹਟ ਗਈ। ਜਸਵੀਰ ਇਥੇ ਨਹੀਂ ਹੈ।

ਆਪਾਂ ਅੰਦਰ ਬਹਿ ਕੇ ਗੱਲ ਕਰੀਏ ਤਾਂ ਚੰਗਾ ਏ। ਜਸਵੀਰ ਨੇ ਪਿਛੇ ਮੁੜਦਿਆਂ ਕਿਹਾ।

ਨਹੀਂ, ਜੋ ਗੱਲ ਕਰਨੀ ਐ ਇਥੇ ਹੀ ਕਰ ਲੈ। ਪਰ ਪਹਿਲਾਂ ਇਹ ਦੱਸ ਕਿ ਤੂੰ ਕੌਣ ਹੈ ਤੇ ਜਸਵੀਰ ਨਾਲ ਤੇਰਾ ਕੀ ਸੰਬੰਧ ਹੈ। ਉਸਨੂੰ ਤਾਂ ਘਰੋਂ ਗਏ ਨੂੰ ਤੇਈ ਸਾਲ ਹੋ ਗਏ ਹਨ। ਉਹ ਕੰਮ ਤੋਂ ਸ਼ਹਿਰ ਗਿਆ ਸੀ, ਵਾਪਸ ਨਹੀਂ ਮੁੜਿਆ। ਪੁਲੀਸ ਕੋਲ ਬਾਪੂ ਜੀ ਨੇ ਰਿਪੋਟ ਵੀ ਲਿਖਾਈ। ਬਾਪੂ ਜੀ ਦੀਆਂ ਤਾਂ ਜੁੱਤੀਆਂ ਵੀ ਘਸ ਗਈਆਂ ਥਾਣੇ ਦੇ ਚੱਕਰ ਮਾਰਦਿਆਂ, ਪਰ ਕੋਈ ਉੱਘ ਸੁੱਘ ਨਾ ਮਿਲੀ। ਤੂੰ ਅੱਜ ਕਿਥੋਂ ਆ ਗਿਆ

ਜਸਵੀਰ ਨੂੰ ਮਿਲਣ। ਮਿੰਧੋ ਨੂੰ ਜਿਵੇਂ ਗੱਲ ਕਰਦਿਆਂ ਸਾਹ ਚੜ੍ਹ ਗਿਆ ਸੀ। ਉਹ ਉਠ ਕੇ ਰਸੋਈ ਵਲ ਗਈ ਤੇ ਇਕ ਪਾਸੇ ਤਸਲੇ ਹੇਠਾਂ ਰੱਖੇ ਘੜੇ ਵਿਚੋਂ ਉਸ ਨੇ ਗਲਾਸ ਭਰ ਕੇ ਪਾਣੀ ਪੀਤਾ।

ਥੋਹੜਾ ਸਾਹ ਲੈ ਕੇ ਮਿੰਧੋ ਮੁੜ ਜਸਵੀਰ ਕੋਲ ਆ ਕੇ ਮੰਜੇ ਤੇ ਬੈਠ ਗਈ। ਜਸਵੀਰ ਨੂੰ ਲੱਗਾ ਕਿ ਮਿੰਧੋ ਹੁਣ ਸਹਿਜ ਹੋ ਗਈ ਹੈ। ਉਸਨੇ ਪਿਆਰ ਨਾਲ ਮਿੰਧੋ ਵਲ ਦੇਖਿਆ। ਤੁਸੀਂ ਮੈਨੂੰ ਪੁੱਛਿਆ ਸੀ ਕਿ ਮੈਂ ਕੌਣ ਹਾਂ, ਪਰ ਜਸਵੀਰ ਦਾ ਨਾਂ ਸੁਣਦਿਆਂ ਹੀ ਤੁਸੀਂ ਪੁਰਾਣੀਆਂ ਯਾਦਾਂ 'ਚ ਤੁਰ ਪਏ। ਤੁਸੀਂ ਮੈਨੂੰ ਪੂਰੀ ਗੱਲ ਵੀ ਨਹੀਂ ਕਰਨ ਦਿੱਤੀ।

ਹੁਣ ਕਰ ਲਓ ਫਿਰ ਆਪਣੀ ਗੱਲ ਪੂਰੀ। ਮਿੰਧੋ ਨੇ ਸਹਿਜ ਹੀ ਆਖਿਆ।

ਮੈਂ ਹੀ ਜਸਵੀਰ ਹਾਂ, ਤੇਰਾ ਜੱਸੀ। ਜਸਵੀਰ ਨੇ ਆਪਣਾ ਹੱਥ ਮਿੰਧੋ ਦੇ ਹੱਥ ਤੇ ਰੱਖਣਾ ਚਾਹਿਆ, ਪਰ ਰੱਖ ਨਾ ਸਕਿਆ।

ਕੀ ਕਿਹਾ, ਤੂੰ ਮੇਰਾ ਜੱਸੀ ਏ? ਆਪਣੀ ਸੂਰਤੀ ਦੇਖੀਏ? ਤੂੰ ਤਾਂ ਉਦ੍ਹੇ ਪਾਂ ਪਾਸਕ ਵੀ ਨਹੀਂ, ਉਹ ਤਾਂ ਪਤਾ ਨਹੀਂ ਕਿੱਥੇ ਮਰ ਮੁੱਕ ਗਿਆ, ਜਿਸਨੇ ਇਕ ਵਾਰ ਵੀ ਆ ਕੇ ਮੇਰੀ ਸਾਰ ਨਹੀਂ ਲਈ ਕਿ ਮੈਂ ਕਿਸ ਹਾਲ ਵਿਚ ਹਾਂ। ਮੇਰੀ ਤਾਂ ਛੱਡ ਉਸਨੇ ਤਾਂ ਆਪਣੇ ਜੰਮਣ ਵਾਲਿਆਂ ਦੀ ਵੀ ਸਾਰ ਨਹੀਂ ਲਈ। ਉਹ ਵਿਚਾਰੇ, ਪੁੱਤ ਨੂੰ ਉਡੀਕਦੇ ਉਡੀਕਦੇ ਹੀ ਮਿੱਟੀ ਹੋ ਗਏ। ਮੇਰੇ ਤਾਂ ਪਹਿਲਾਂ ਹੀ ਪਿਛੇ ਕੋਈ ਨਹੀਂ ਸੀ ਜੋ ਆ ਕੇ ਮੈਨੂੰ ਹੌਂਸਲਾ ਦਿੰਦਾ। ਅੱਜ ਤੂੰ ਆ ਕੇ ਕਹਿ ਦਿੱਤਾ, ਮੈਂ ਹੀ ਜਸਵੀਰ ਹਾਂ। ਤੈਨੂੰ ੨੩ ਸਾਲ ਬਾਅਦ ਚੇਤਾ ਆਇਆ ਮੇਰਾ। ਜੇ ਤੂੰ ਹੀ ਜੱਸੀ ਹੈ ਤਾਂ ਪਹਿਲਾਂ ਕਿਥੇ ਰਿਹਾ ਐਨਾ ਚਿਰ, ਤੇ ਇਹ ਤੇਰੀ ਸ਼ਕਲ। ਮਿੰਧੋ ਦਾ ਸੁਆਲ ਵਾਜਬ ਸੀ।

ਮੇਰੀਆਂ ਕੁਝ ਮਜਬੂਰੀਆਂ ਸਨ, ਜਿਨਾਂ ਕਰਕੇ ਮੈਂ ਆ ਨਹੀਂ ਸਕਿਆ। ਜਸਵੀਰ ਨੇ ਆਪਣਾ ਪਰਸ ਕੱਢਿਆ ਤੇ ਖੋਲ੍ਹ ਕੇ ਉਸ ਵਿਚੋਂ ਇਕ ਤਸਵੀਰ ਕੱਢ ਕੇ ਮਿੰਧੋ ਨੂੰ ਦਿਖਾਈ, ਜੋ ਉਨ੍ਹਾਂ ਦੋਹਾਂ ਦੀ ਪਹਿਲੀ ਤਸਵੀਰ ਸੀ। ਉਸ ਤਸਵੀਰ ਵਿਚ ਮਿੰਧੋ ਜੁਆਨ ਸੀ ਤੇ ਜਸਵੀਰ ਪੂਰਾ ਜਸਵੀਰ ਸਿੰਘ ਸਰਦਾਰ। ਮੈਂ ਇਸੇ ਤਸਵੀਰ ਦੇ ਆਸਰੇ ਤੇਈ ਸਾਲ ਦੀ ਕੈਦ ਕੱਟ ਲਈ।

ਕੈਦ?

ਕੈਦ ਕਿਸ ਗੱਲ ਦੀ, ਮਿੰਧੋ ਨੇ ਹੈਰਾਨੀ ਨਾਲ ਤਸਵੀਰ ਵਿਚ ਆਪਣੇ ਆਪ ਨੂੰ ਦੇਖ ਕੇ ਸੁਆਲ ਕੀਤਾ।

ਮੈਂ ਜਿਸ ਠੇਕੇਦਾਰ ਕੋਲ ਕੰਮ ਕਰਦਾ ਸਾਂ, ਉਹ ਨਸ਼ਿਆਂ ਦਾ ਧੰਦਾ ਵੀ ਕਰਦਾ ਸੀ, ਮੈਨੂੰ ਤਾਂ ਉਸਨੇ ਪਤਾ ਹੀ ਨਾ ਲੱਗਣ ਦਿੱਤਾ ਕਿ ਉਹ ਮੈਥੋਂ ਕੀ ਕੀ ਗਲਤ ਕੰਮ ਕਰਵਾ ਰਿਹਾ ਸੀ। ਉਹ ਇਕ ਦਿਨ ਅਸੀਂ ਦੋਵੇਂ ਹੀ ਕਿਤੇ ਮਾਲ ਦੇਣ ਜਾ ਰਹੇ ਸਾਂ ਤਾਂ ਰਸਤੇ ਵਿਚ ਚੈਕਿੰਗ ਹੋ ਗਈ ਜਦੋਂ ਉਨ੍ਹਾਂ ਨੇ ਸੀਟਾਂ ਅਗਾਂਹ ਪਿਛਾਂ ਕਰਕੇ ਦੇਖੀਆਂ ਤਾਂ ਮਾਲ ਤਾਂ ਥੋਹੜਾ ਜਿਹਾ ਸੀ। ਮੈਂ ਤਾਂ ਇਕਦਮ ਡਰ ਗਿਆ। ਪਰ ਇੰਸਪੈਕਟਰ ਖਾਊ ਸੀ ਉਸਨੇ ਇਕ ਪਾਸੇ ਹੋ ਕੇ ਮਲਕ ਦੇਣੀ ਆਪਣੀ ਫੀਸ ਲਈ ਤੇ ਸਾਨੂੰ ਤੋਰ ਦਿੱਤਾ। ਗੱਡੀ ਮੈਂ ਚਲਾ ਰਿਹਾ ਸੀ, ਬੱਸ ਉਥੋਂ ਭੱਜਣ ਦੀ ਕੀਤੀ।

ਉਸ ਤੋਂ ਬਾਅਦ ਮੈਂ ਜੋਗਿੰਦਰ ਸਿੰਘ ਨਾਲ ਕੰਮ ਕਰਨੋਂ ਨਾਂਹ ਕਰ ਦਿੱਤੀ। "ਠੀਕ ਐ ਜਾਣਾ ਤਾਂ ਜਾਹ, ਪਰ ਕਲ੍ਹ ਹੀ ਤੁਸੀਂ ਸਾਰਾ ਟੱਬਰ ਜੇ ਅੰਦਰ ਨਾ ਹੋਇਆ ਤਾਂ ਮੇਰਾ ਨਾਂ ਵੀ ਜੋਗਿੰਦਰ ਸਿੰਘ ਨਹੀਂ। ਪੁੱਤ ਹੁਣ ਤਾਂ ਤੂੰ ਮੇਰੇ ਨਾਲ ਹੀ ਰਹੇਗਾ। ਦੇਖ ਲੈ ਇਕ ਵਾਰ ਟ੍ਰਾਈ ਕਰਕੇ ਜੇ ਸਾਰੇ ਟੱਬਰ ਦੀ ਮਿੱਟੀ ਨਾ ਮੈਂ ਪਲੀਤ ਕਰ ਦਿੱਤੀ।"

ਤੂੰ ਤੇ ਜਾਰ ਸੱਚ ਹੀ ਮੰਨ ਬੈਠਾ, ਮੈਂ ਤਾਂ ਤੈਨੂੰ ਐਵੇਂ ਹਾਸੇ 'ਚ ਹੀ ਕਿਹਾ ਸੀ। ਮੇਰੇ ਦਿਮਾਗ ਵਿਚ ਪਤਾ ਨਹੀਂ ਇਹ ਫ਼ਿਕਰਾ ਕਿਦਾਂ ਆ ਗਿਆ, ਫਿਰ ਉਸਨੇ ਵੀ ਹਾਸੇ 'ਚ ਹੀ ਗੱਲ ਨਬੇੜ ਦਿੱਤੀ।

ਪਰ ਉਸ ਦੀ ਕਹੀ ਹੋਈ ਗੱਲ ਦਾ ਡਰ ਹਮੇਸ਼ਾ ਮੇਰੇ ਦਿਮਾਗ ਵਿਚ ਘੁੰਮਦਾ ਰਿਹਾ ਕਿ ਕਿਤੇ ਸੱਚ ਹੀ ਨਾ ਇਹ ਮੇਰੇ ਬਾਪ ਦੀ ਪੱਗ ਮੈਲੀ ਕਰ ਦੇਵੇ।

ਇਕ ਦਿਨ ਫਿਰ ਉਹ ਤੇ ਮੈਂ ਬਾਰਡਰ ਤੇ ਕੁਝ ਸਮਾਨ ਲੈਣ ਗਏ ਜਦੋਂ ਅਸੀਂ ਪਹੁੰਚੇ ਤਾਂ ਗੋਲੀ ਬਾਰੀ ਹੋਣ ਲੱਗ ਪਈ, ਮੈਂ ਤਾਂ ਖਾਲੀ ਹੱਥ ਹੀ ਸੀ ਜੋਗਿੰਦਰ ਕੋਲ ਪਸਤੌਲ ਸੀ। ਮੈਂ ਗੱਡੀ ਦੇ ਓਹਲੇ ਹੋ ਕੇ ਦੇਖਦਾ ਰਿਹਾ, ਜੋਗਿੰਦਰ ਸਾਹਮਣੇ ਸੀ ਉਸਦੇ ਦੋ ਗੋਲੀਆਂ ਲੱਗੀਆਂ ਤੇ ਉਹ ਫੱਟੜ ਹੋ ਗਿਆ। ਮੈਂ ਆਲਾ ਦੁਆਲਾ ਦੇਖਿਆ, ਥੋਹੜਾ ਜਿਹਾ ਹਨੇਰਾ ਵੀ ਹੋ ਗਿਆ ਸੀ ਇਸ ਕਰਕੇ ਮੈਨੂੰ ਉਥੇ ਨੇੜੇ ਕੋਈ ਵਿਖਾਈ ਨਾ ਦਿੱਤਾ ਤੇ ਮੈਂ ਇਕ ਪਾਸੇ ਦੀ ਸ਼ਟ ਵੱਟ ਲਈ ਮੈਂ ਦੂਰ ਜਾ ਕੇ ਪਿਛਾਂਹ ਮੁੜ ਕੇ ਦੇਖਿਆ ਤਿੰਨ ਚਾਰ ਵਜੂਦ ਕਾਰ ਵਲ ਨੂੰ ਆ ਰਹੇ ਸਨ। ਮੈਂ ਦਰਖਤਾਂ ਦੇ ਕੋਲ ਦੀ ਬੇਮੰਜ਼ਲ ਜਾ ਰਿਹਾ ਸਾਂ।

ਕਿਧਰ ਭੱਜਾ ਜਾਂਦਾ ਏ, ਇਕ ਬੁਰਕੇ ਵਾਲੀ ਔਰਤ ਨੇ ਇਕ ਪਾਸਿਓਂ ਮੇਰੀ ਵਲ ਆਉਂਦਿਆਂ ਆਵਾਜ਼ ਦਿੱਤੀ। ਮੈਨੂੰ ਲੱਗਾ ਜਿਵੇਂ ਇਹ ਆਵਾਜ਼ ਮੈਂ ਪਹਿਲਾਂ ਵੀ ਕਿਤੇ ਸੁਣੀ ਹੋਈ ਏ। ਮੇਰੇ ਪੈਰ ਥੰਮ ਗਏ ਮੈਂ ਉਸ ਦੇਖਦਾ ਰਿਹਾ। ਫਿਰ ਉਸਨੇ ਹੌਲੀ ਦੇਣੀ ਬੁਰਕੇ ਦਾ ਪੱਲਾ ਉਤਾਂਹ ਚੁੱਕਿਆ।

ਜਸਵੀਰ ਕਿਧਰ ਭੱਜਾ ਜਾ ਰਿਹਾ, ਉਸਨੇ ਫਿਰ ਸੁਆਲ ਕੀਤਾ।

ਸ਼ਬਨਮ ਤੂੰ! ਤੂੰ ਇਥੇ ਕੀ ਕਰ ਰਹੀ ਹੈ? ਮੈਂ ਹੈਰਾਨ ਸੀ।

ਪਹਿਲਾਂ ਤੂੰ ਏਧਰ ਆਜਾ, ਉਹ ਮੈਨੂੰ ਇਕ ਵੱਡੇ ਦਰਖਤ ਵਲ ਲੈ ਗਈ। ਉਥੇ ਉਸਦੀ ਸਹੇਲੀ ਸ਼ਹਿਨਾਜ ਵੀ ਖੜ੍ਹੀ ਸੀ। ਇਹ ਦੋਵੇਂ ਵੀ ਉਹੀ ਧੰਦਾ ਕਰਦੀਆਂ ਸਨ, ਇਸ ਸਿਲਸਿਲੇ 'ਚ ਉਨ੍ਹਾਂ ਨਾਲ ਕਦੀ ਕਦੀ ਮੁਲਾਕਾਤ ਹੁੰਦੀ ਰਹਿੰਦੀ ਸੀ। ਉਹ ਮੈਨੂੰ ਪਾਕਿਸਤਾਨ ਆਪਣੇ ਅੱਡੇ ਤੇ ਲੈ ਗਈਆਂ।

ਪਹਿਲਾਂ ਪਹਿਲਾਂ ਤਾਂ ਉਹ ਚਾਹੁੰਦੀਆਂ ਸਨ ਕਿ ਮੈਂ ਪੰਜਾਬ 'ਚ ਹੀ ਉਨਾਂ ਲਈ ਕੰਮ ਕਰਾਂ, ਪਰ ਮੈਂ ਉਨ੍ਹਾਂ ਨੂੰ ਦੱਸ ਬੈਠਾ ਸਾਂ ਕਿ ਮੈਂ ਇਹ ਕੰਮ ਨਹੀਂ ਕਰਨਾ ਚਾਹੁੰਦਾ, ਫਿਰ ਪਤਾ ਨਹੀਂ ਉਨ੍ਹਾਂ ਦੇ ਦਿਲ ਵਿਚ ਕੀ ਆਇਆ ਉਨ੍ਹਾਂ ਇਕ ਰਾਤ ਮੈਨੂੰ ਨਸ਼ਾ ਦੇ ਕੇ ਬੇਹੋਸ਼ ਕਰ ਦਿੱਤਾ ਤੇ ਫਿਰ ਮੇਰੇ ਵਾਲ ਵੀ ਕਤਲ ਕਰ ਦਿੱਤੇ ਤੇ ਇਕ ਕਿਸਮ ਦਾ ਉਨ੍ਹਾਂ ਮੈਨੂੰ ਆਪਣਾ ਕੈਦੀ ਬਣਾ ਲਿਆ। ਮੈਂ ਹੁਣ ਉਨ੍ਹਾਂ ਦੇ ਹੀ ਰਹਿਮੋਂ ਕਰਮ ਉਤੇ ਜੀਅ ਰਿਹਾ ਸਾਂ। ਉਹ ਮੈਨੂੰ ਆਪਣੇ ਨਾਲ ਅਫਗਾਨਿਸਤਾਨ ਵਲ ਲੈ ਜਾਂਦੀਆਂ। ਜੇ ਕਿਤੇ ਹੋਰ ਪਾਸੇ ਜਾਣਾਂ ਹੁੰਦਾ ਤਾਂ ਮੇਰੇ ਵਰਗੇ ਹੀ ਰੱਖੇ ਹੋਏ ਹੋਰ ਬੰਦੇ ਮੇਰੇ ਨਾਲ ਹੁੰਦੇ, ਮੈਨੂੰ ਕੱਲੇ ਨੂੰ ਕੋਈ ਵੀ ਕਿਤੇ ਨਾ ਜਾਣ ਦਿੰਦਾ। ਏਸੇ ਤਰ੍ਹਾਂ ਬਾਈ ਤੇਈ ਸਾਲ ਲੰਘ ਗਏ, ਪਰ ਤੇਰੀ ਯਾਦ ਇਕ ਪਲ ਲਈ ਵੀ ਮੈਥੋਂ ਜੁਦਾ ਨਹੀਂ ਹੋਈ।

ਫਿਰ ਇਕ ਦਿਨ ਮਾਲ ਜ਼ਿਆਦਾ ਸੀ। ਸ਼ਬਨਮ ਹੁਰੀਂ ਪੂਰੇ ਗੈਂਗ ਨਾਲ ਰਾਜਿਸਥਾਨ ਵਲ ਮਾਲ ਦੇਣ ਲਈ ਆਏ। ਉਥੇ ਪੈਸਿਆਂ ਦੇ ਲੈਣ ਦੇਣ ਤੋਂ ਝਗੜਾ ਹੋ ਗਿਆ। ਸ਼ਬਨਮ ਨੇ ਉਨ੍ਹਾਂ ਦਾ ਇਕ ਬੰਦਾ ਮਾਰ ਦਿੱਤਾ ਤੇ ਅੱਗੋਂ ਉਨ੍ਹਾਂ ਵੀ ਗੋਲੀ ਚਲਾ ਦਿੱਤੀ। ਸ਼ਹਿਨਾਜ ਉਥੇ ਹੀ ਮਾਰੀ ਗਈ ਤੇ ਸ਼ਬਨਮ ਵੀ ਡਿੱਗ ਪਈ ਉਸਦੇ ਵੀ ਗੋਲੀ ਲੱਗੀ ਸੀ, ਅਸੀਂ ਤਿੰਨੇ ਜਿਧਰ ਮੂੰਹ ਆਇਆ ਦੌੜ ਪਏ। ਮੈਂ ਉਥੋਂ ਸਿੱਧਾ ਜੈਪੁਰ ਪਹੁੰਚਾ ਉਥੇ ਮੇਰਾ ਇਕ ਦੋਸਤ ਰਹਿੰਦਾ ਸੀ, ਮੇਰੀ ਗੱਡੀ ਉਸ ਕੋਲ ਹੀ ਖੜ੍ਹੀ ਰਹਿੰਦੀ ਸੀ ਮੈਂ ਜੋ ਮਾਲ ਮੇਰੇ ਕੋਲ ਸੀ ਰਾਤ ਨੂੰ ਹੀ ਵੇਚ ਦਿੱਤਾ ਤੇ ਪੈਸੇ ਲੇ ਕੇ ਗੱਡੀ ਦਾ ਮੂੰਹ ਪੰਜਾਬ ਵਲ ਨੂੰ ਕਰ ਲਿਆ। ਮੈਨੂੰ ਆਪਣਾ ਹੀ ਪਿੰਡ ਬੜੀ ਮਿਹਨਤ ਨਾਲ ਮਿਲਿਆ।

ਪਰ ਮੇਰਾ ਜੋ ਪਿੰਡ ਗੁਆਚ ਗਿਆ ਉਹ ਨਹੀਂ ਲੱਭ ਸਕਦਾ। ਕੀ ਉਹ ਸਭ ਕੁਝ ਲੱਭ ਕੇ ਦੇ ਸਕਦੇ ਹੋ?

ਮੇਰੀ ਜੁਆਨੀ ਦੇ ਦਿਨ ਜੋ ਤੇਰੇ ਗੁਆਚਣ ਨਾਲ ਗੁਆਚ ਗਏ। ਮੇਰੀਆਂ ਉਹ ਉਮੰਗਾਂ ਤੇ ਸਧਰਾਂ। ਇਹ ਸਭ ਹੁਣ ਲੱਭ ਸਕਦਾ ਹੈ? ਮਿੰਦੋ ਸੁਆਲੀਆਂ ਨਜ਼ਰਾਂ ਨਾਲ ਜਸਵੀਰ ਵਲ ਦੇਖਣ ਲੱਗੀ।

ਨਹੀਂ...ਨਹੀਂ ਉਹ ਸਭ ਕੁਝ ਤਾਂ ਹੁਣ ਨਹੀਂ ਲੱਭ ਸਕਦਾ। ਜਸਵੀਰ ਨੇ ਦੁੱਖੀ ਮਨ ਨਾਲ ਕਿਹਾ, ਮੈਨੂੰ ਇਸ ਗੱਲ ਦਾ ਬਹੁਤ ਅਫਸੋਸ ਹੈ ਪਰ ਹੁਣ ਅਸੀਂ ਨਵੇਂ ਸਿਰੇ ਤੋਂ, ਨਵੀਂ ਜ਼ਿੰਦਗੀ ਸ਼ੁਰੂ ਕਰ ਸਕਦੇ ਹਾਂ। ਹੁਣ ਸਾਡੇ ਕੋਲ ਪੈਸਾ ਹੋਏਗਾ, ਅਸੀਂ ਕੁਝ ਵੀ ਖਰੀਦ ਸਕਾਂਗੇ, ਨਵੇਂ ਸੁਪਨੇ ਸਜਾ ਕੇ ਨਵੀਂ ਜ਼ਿੰਦਗੀ ਦੀ ਸ਼ੁਰੂਆਤ ਕਰਾਂਗੇ। ਪਿੰਡ ਛੱਡ ਕੇ ਸ਼ਹਿਰ ਵਿਚ ਕੋਠੀ ਲੈ ਕੇ ਅਰਾਮ ਨਾਲ ਉਥੇ ਰਹਾਂਗੇ ਤੇ ਬਤੀਤ ਕਰਾਂਗੇ ਸਕੂਨ ਭਰੀ ਜ਼ਿੰਦਗੀ।

ਜਸਵੀਰ ਦੀਆਂ ਗੱਲਾਂ ਸੁਣ ਕੇ ਮਿੰਦੋ ਦੀਆਂ ਅੱਖਾਂ 'ਚ ਖੁਸ਼ੀ ਦੀਆਂ ਲਹਿਰਾਂ ਉਠਣ ਲੱਗੀਆਂ ਤੇ ਦਿਲ ਵਿਚ ਖੁਸ਼ੀਆਂ ਦੀ ਮਹਿਕ ਭਰਨ ਲੱਗ ਪਈ। ਕਿਉਂਕਿ ਮਿੰਦੋ ਹੁਣ ਪੂਰੀ ਤਰ੍ਹਾਂ ਜਸਵੀਰ ਨੂੰ ਪਹਿਚਾਨ ਚੁੱਕੀ ਸੀ। ਮਿੰਦੋ ਦਾ ਦਿਲ ਕੀਤਾ ਉਹ ਜੱਸੀ ਨੂੰ ਅਗਾਂਹ ਹੋ ਕੇ ਆਪਣੇ ਕਲਾਵੇ 'ਚ ਭਰ ਲਵੇ। ਉਸਨੇ ਆਪਣੇ ਕਦਮ ਜੱਸੀ ਵਲ ਵਧਾਏ।

ਬਾਹਰਲਾ ਦਰਵਾਜ਼ਾ ਜ਼ੋਰ ਦੀ ਖੁੱਲ੍ਹਿਆ ਜਿਵੇਂ ਕਿਸੇ ਨੇ ਦਰਵਾਜ਼ੇ ਨੂੰ ਠੁੱਡ ਮਾਰੀ ਹੋਵੇ।

ਦੋਹਾਂ ਨੇ ਦਰਵਾਜ਼ੇ ਵਲ ਦੇਖਿਆ। ਜਸਵੀਰ ਦੇ ਤਾਂ ਹੋਸ਼ ਹੀ ਉੱਡ ਗਏ। ਮਿੰਦੋ ਦੇ ਪੈਰ ਉਥੇ ਹੀ ਜੜ੍ਹ ਹੋ ਗਏ।

ਗੁਲਾਮ ਮੁਹੰਮਦ ਕਿਥੋਂ ਤੱਕ ਭੱਜੇਂਗਾ। ਲੋਕਾਂ ਦੀ ਭੀੜ ਸਣੇ ਇੰਸਪੈਕਟਰ ਅੰਦਰ ਆ ਢੁੱਕਾ ਸੀ।

ਮੈਂ ਜਸਵੀਰ ਸਿੰਘ ਹਾਂ, ਜਸਵੀਰ ਨੇ ਆਪਣੀ ਪਹਿਚਾਣ ਦੱਸੀ।

ਸ਼ਬਨਮ ਨੇ ਤੇਰੀ ਸਾਰੀ ਡੀਟੇਲ ਭੇਜ ਦਿੱਤੀ ਹੈ; ਆਹ ਦੇਖ। ਇੰਸਪੈਕਟਰ ਨੇ ਇਕ ਪੇਪਰ ਜਸਵੀਰ ਵਲ ਕਰਦਿਆਂ ਕਿਹਾ। ਜਿਸ ਉਤੇ ਉਸਦੀ ਹੁਣ ਵਾਲੇ ਰੂਪ ਦੀ ਫੋਟੋ ਨਾਲ ਗੁਲਾਮ ਮੁਹੰਮਦ ਬਲਦ, ਖਾਲਿਦ ਮੁਹੰਮਦ ਰਾਵਲਪਿੰਡੀ ਪਾਕਿਸਤਾਨ ਲਿਖਿਆ ਹੋਇਆ ਸੀ ਭੀੜ ਵਿਚੋਂ ਕਿਸੇ ਨੇ ਵੀ ਉਸ ਨੂੰ ਜਸਵੀਰ ਸਿੰਘ ਤਸਦੀਕ ਨਹੀਂ ਕੀਤਾ।

ਮਿੰਦੋ ਨੇ ਪੰਜ ਮਿੰਟ ਪਹਿਲਾਂ ਜੋ ਸੁਪਨੇ ਦੇਖੇ ਸਨ, ਉਸਨੂੰ ਉਹ ਗੁਆਚਦੇ ਦਿਸੇ।

ਇੰਸਪੈਕਟਰ ਨੇ ਅੱਗੇ ਹੋ ਕੇ ਜਸਵੀਰ ਨੂੰ ਹੱਥਕੜੀ ਲਾਈ ਤੇ ਬੂਹਿਓਂ ਬਾਹਰ ਲੈ ਗਿਆ।

*ਈ ਜੀ ੯੧੯ ਗੋਬਿੰਦਗੜ੍ਹ*
*ਜਲੰਧਰ ੧੪੪੦੦੧*
*ਜੇਬ-੯੮੭੬੨-੦੮੫੪੨*

*ਲੰਗਰ ਦੀ ਸੇਵਾ ਨੇਮ ਨਾਲ ਨਿਭਾਉਣ ਵਾਲੀ*

# ਮਾਤਾ ਗੁਰਦੀਪ ਕੌਰ

*—ਸੁਲੱਖਣ ਸਿੰਘ ਭਿੰਡਰ*

ਗੁਰੂ ਕੇ ਲੰਗਰ ਦੀ ਸੇਵਾ ਬਹੁਤ ਮਹਾਨ ਹੈ। ਲੰਗਰ ਦੀ ਸੇਵਾ ਇਸ ਕਰਕੇ ਵੀ ਮਹੱਤਵਪੂਰਨ ਹੈ ਕਿ ਇਸਨੂੰ ਕਰਨ ਵਾਲਾ ਹੱਥੀਂ ਸੇਵਾ ਕਰਦਾ ਹੈ। ਜਿਸਦੀ ਮਿਸਾਲ ਸਵਰਗੀ ਮਾਤਾ ਗੁਰਦੀਪ ਕੌਰ ਭਿੰਡਰ ਸੀ। ਜਿਸਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਉਹਨਾਂ ਦੇ ਹੁਕਮ ਵਿਚ ਰਹਿ ਕੇ ਸ੍ਰੀ ਜੀਵਨ ਨਗਰ ਦੇ ਗੁਰੂ ਘਰ ਦੇ ਲੰਗਰ ਦੀ ਸੇਵਾ ਹੱਥੀਂ ਪ੍ਰਸ਼ਾਦੇ ਵਰਤਾਕੇ ਨਿਰੰਤਰ ਚਾਲੀ ਸਾਲ ਕੀਤੀ। ਆਪਨੇ ਆਪਣੇ ਜਿੰਮੇ ਲਗੀ ਲੰਗਰ ਦੀ ਸੇਵਾ ਨੇਮ ਨਾਲ ਖੁਸ਼ੀ-ਖੁਸ਼ੀ ਨਿਭਾਈ ਸੀ। ਤੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਸਨ ਤੇ ਆਪਣਾ ਜੀਵਨ ਸਫਲ ਬਣਾਇਆ।



ਮਾਤਾ ਗੁਰਦੀਪ ਕੌਰ ਦਾ ਜਨਮ ੧੯੨੬ ਈਸਵੀ ਵਿੱਚ ਪਿੰਡ ਬੁਰਜ ਜ਼ਿਲਾ ਸ਼ੇਖੂਪੁਰ (ਜੋ ਕਿ ਹੁਣ ਪਾਕਿਸਤਾਨ ਵਿਚ ਹੈ) ਵਿਖੇ ਸਰਦੇ ਪੁਰਜੇ ਖਾਨਦਾਨ ਸ੍. ਬੰਤਾ ਸਿੰਘ ਸੰਧੂ ਦੇ ਘਰ ਹੋਇਆ ਸੀ। ਆਪਦੇ ਪਿਤਾ ਮਿਲਟਰੀ ਵਿਚ ਚੰਗੇ ਅਹੁਦੇ ਤੇ ਸਨ ਤੇ ਚੰਗੇ ਪੜ੍ਹ ਲਿਖੇ ਸਨ। ਇਕ ਸਾਲ ਦੀ ਉਮਰ ਵਿਚ ਹੀ ਮਾਤਾ ਦਾ ਸਾਇਆ ਸਿਰ ਤੋਂ ਉਠ ਗਿਆ। ਪਿਤਾ ਤੋਂ ਘਰੇ ਹੀ ਗੁਰਮੁਖੀ ਦੀ ਤਾਲੀਮ ਹਾਸਲ ਕੀਤੀ।

ਮਾਤਾ ਗੁਰਦੀਪ ਕੌਰ ਦਾ ਵਿਆਹ ਗੁਰਦਿਆਲ ਸਿੰਘ ਭਿੰਡਰ ਨਾਲ ੧੯੪੫ ਈਸਵੀ ਵਿਚ ਹੋਇਆ। ਸੰਤ ਗੁਰਦਿਆਲ ਸਿੰਘ ਭਿੰਡਰ ਪਿੰਡ ਦਾਤੇਵਾਲ ਤਹਿਸੀਲ ਨਾਰੋਵਾਲ ਜ਼ਿਲਾ ਸਿਆਲਕੋਟ (ਜੋ ਕਿ ਹੁਣ ਪਾਕਿਸਤਾਨ ਵਿਚ ਹੈ) ਦੇ ਰਹਿਣ ਵਾਲੇ ਸਨ। ਇਹ ਮਹਾਨ ਤਪੱਸਵੀ, ਤਿਆਗੀ ਤੇ ਧੜਲੇਦਾਰ ਜਥੇਦਾਰ ਸੰਤ ਭਗਤ ਸਿੰਘ ਦਾਤੇਵਾਲੀਏ ਦੇ ਖਾਨਦਾਨ ਵਿਚੋਂ ਸਨ।

੧੯੪੭ ਦੇ ਬਟਵਾਰੇ ਤੋਂ ਬਾਅਦ ਆਪ ਪਿੰਡ ਰਾਜੂਵਾਲ ਜ਼ਿਲ੍ਹਾ ਗੁਰਦਾਸਪੁਰ ਪੰਜਾਬ ਵਿਚ ਆ ਵਸੇ ਤੇ ਇਥੇ ਕ੍ਰਿਸਾਣੀ ਦੇ ਕੰਮ ਵਿਚ ਜੁਟ ਗਏ। ਮਾਤਾ ਜੀ ਨੇ ਘਰ ਗ੍ਰਹਿਸਤੀ ਦਾ ਕੰਮ ਸੰਭਾਲਿਆ। ਰਾਜੂਵਾਲ ਕੁਝ ਵਰ੍ਹੇ ਰਹਿਣ ਬਾਅਦ ਸੰਤ ਗੁਰਦਿਆਲ ਸਿੰਘ ਜੀ ਭਿੰਡਰ ਦਾ ਮਨ ਗੁਰੂ ਘਰ ਦੀ ਸੇਵਾ ਨੂੰ ਉਤਾਵਲਾ ਹੋਇਆ। ਇਸ ਭਾਵਨਾ ਨਾਲ ਆਪ ਸ੍ਰੀ ਜੀਵਨ ਨਗਰ ਜ਼ਿਲ੍ਹਾ ਸਿਰਸਾ ਹਰਿਆਣਾ ਵਿਚ ਪਰਿਵਾਰ ਸਮੇਤ ਆ ਗਏ ਤੇ ਸਭ ਤੋਂ ਪਹਿਲਾਂ ਮਾਲ ਦੀ ਸੇਵਾ ਕੀਤੀ ਤੇ ਫਿਰ ਅੱਗ ਬਾਲਣ ਦੀ ਸੇਵਾ ਕਰਦੇ ਰਹੇ। ਅੱਜ ਕੱਲ੍ਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਸ੍ਰੀ ਭੈਣੀ ਸਾਹਿਬ ਰਹਿ ਰਹੇ ਹਨ।

ਮਾਤਾ ਗੁਰਦੀਪ ਕੌਰ ਲੰਗਰ ਵਿਚ ਪ੍ਰਸ਼ਾਦੇ ਵਰਤਾਉਣ ਦੀ ਸੇਵਾ ਕਰਦੇ ਰਹੇ। ਜੋ ਕਿ ਉਸਨੇ ਲਗਾਤਾਰ ਚਾਲੀ ਸਾਲ ਕੀਤੀ ਸੀ। ਤੇ ਨਾਲ ਹੀ ਬੱਚਿਆਂ ਨੂੰ ਪਾਲਣ ਤੇ ਪੜ੍ਹਾਉਣ ਦਾ ਫਰਜ਼ ਬਾਖੂਬੀ ਨਾਲ ਨਿਭਾਇਆ। ਪਿਤਾ ਚੰਗਾ ਪੜ੍ਹਿਆ ਤੇ ਚੰਗੇ ਅਹੁਦੇ ਤੇ ਲਗੇ ਨੂੰ ਦੇਖਦੇ ਹੋਏ, ਉਹਨਾਂ ਦੀ ਹਾਰਦਿਕ ਇੱਛਾ ਸੀ ਕਿ ਉਹਨਾਂ ਦੇ ਬੱਚੇ ਚੰਗੇ ਪੜ੍ਹੇ ਲਿਖੇ ਹੋਣ ਤੇ ਆਪਣੇ ਪੈਰਾਂ ਤੇ ਖੜ੍ਹੇ ਹੋਣ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕ੍ਰਿਪਾ ਸਦਕਾ ਉਹਨਾਂ ਦੇ ਸੁਪਨੇ ਸਾਕਾਰ ਹੋਏ। ਮਾਤਾ ਗੁਰਦੀਪ ਕੌਰ ਧਾਰਮਕ ਤੇ ਪੱਕੇ ਸਿਖੀ ਖਿਆਲਾਂ ਵਾਲੀ ਇਸਤਰੀ ਸੀ। ਉਸਦੀ ਸ਼ਖਸ਼ੀਅਤ ਦਾ ਪ੍ਰਭਾਵ ਨਿਸਚੇ ਹੀ ਉਸਦੇ ਬਚਿਆਂ ਤੇ ਪੈਣਾ ਸੀ।

ਇਹਨਾਂ ਸਤਰਾਂ ਦੇ ਲੇਖਕ ਨੂੰ ਪੜ੍ਹਾਉਣਾ, ਸਰਕਾਰੀ ਨੌਕਰੀ ਤੇ ਲਗਵਾਉਣਾ, ਸਿਖ ਇਤਿਹਾਸ ਵਿਚ ਵਾਪਰੀਆਂ ਘਟਨਾਵਾਂ, ਨਾਮਧਾਰੀ ਇਤਿਹਾਸ ਤੇ ਸਾਖੀਆਂ ਸੁਣਾ ਕੇ ਸਾਹਿਤ ਲਿਖਣ ਦੀ ਰੁਚੀ ਪੈਦਾ ਕਰਨ ਦਾ ਤੇ ਜੀਵਨ ਦੀ ਇਕ ਨਵੀਂ ਸੇਧ ਦੇਣ ਦਾ ਮਾਤਾ ਜੀ ਦਾ ਬੜਾ ਹੱਥ ਸੀ। ਇਨ੍ਹਾਂ ਸਤਰਾਂ ਦੇ ਲੇਖਕ ਦੀਆਂ ਇਸ ਸਮੇਂ ਅਨੇਕਾਂ ਕਵਿਤਾ ਤੇ ਲੇਖ "ਸਤਿਜੁਗ" ਵਿਚ ਛਪ ਚੁਕੇ ਹਨ। ਅਧੀ ਕੁ ਦਰਜਨ ਆਰਟੀਕਲ "ਜਗ ਬਾਣੀ" ਅਖਬਾਰ ਦੇ "ਧਰਮ ਤੇ ਸਭਿਆਚਾਰ ਅੰਕ" ਵਿਚ ਪਹਿਲੇ ਪੇਜ ਤੇ ਛਪ ਚੁਕੇ ਹਨ। "ਹਰਿਆਣਾ ਪੰਜਾਬੀ ਸਾਹਿਤ ਅਕਾਦਮੀ" ਪੰਚਕੂਲਾ ਹਰਿਆਣਾ ਤੋਂ ਛਪਦੇ ਮੈਗਜ਼ੀਨ "ਸ਼ਬਦ ਬੂੰਦ" ਵਿਚ ਕਵਿਤਾਵਾਂ ਤੇ ਨਿਬੰਧ ਛਪਦੇ ਹਨ। ਸ਼੍ਰੋਮਣੀ ਗੁ: ਪ੍ਰ: ਕਮੇਟੀ ਅੰਮ੍ਰਿਤਸਰ ਤੋਂ ਛਪਦੇ "ਗੁਰਮਤ ਪ੍ਰਕਾਸ਼" ਵਿਚ ਭੀ ਆਰਟੀਕਲ ਛਪ ਚੁਕੇ ਹਨ।

ਮਾਤਾ ਗੁਰਦੀਪ ਕੌਰ ਗੁਰੂ ਘਰ ਦੇ ਲੰਗਰ ਦੀ ਵਡਮੁਲੀ ਸੇਵਾ ਨਿਭਾਉਂਦੀ ਹੋਈ ਕੁਝ ਸਮਾਂ ਬਿਮਾਰ ਰਹਿਣ ਤੋਂ ਬਾਅਦ ਆਪਣੇ ਵੱਡੇ ਲੜਕੇ ਵਸਣ ਸਿੰਘ ਨਾਮਧਾਰੀ ਦੇ ਪਾਸ ਜੀਂਦ ਸ਼ਹਿਰ (ਹਰਿਆਣੇ) ਵਿੱਚ ੫ ਜੂਨ ੨੦੦੬ ਈਸਵੀ ਨੂੰ ਅਕਾਲ ਚਲਾਣਾ ਕਰ ਗਈ।

*ਮਕਾਨ ਨੰਬਰ-੧੨੮, ਗਲੀ ਨੰਬਰ-੬,*
*ਜੈਤੂ ਕਾਲੋਨੀ, ਮੁਕਤਸਰ-੧੫੨੦੨੬ (ਪੰਜਾਬ)*

# ਸੁਲਤਾਨ ਅਜਲਾਨਸ਼ਾਹ ਹਾਕੀ ਕੱਪ 'ਚ ਭਾਰਤ ਦੀ ਚੌਥੀ ਵਾਰ ਸਰਦਾਰੀ

*—ਕੁਲਦੀਪ ਸਿੰਘ ਪੱਟੀ*

ਭਾਰਤ ਦੀ ਹਾਕੀ ਟੀਮ ਦੇ ਕਪਤਾਨ ਸੰਦੀਪ ਸਿੰਘ ਦੀ ਕਪਤਾਨੀ ਹੇਠ ੧੯ਵੇਂ ਸੁਲਤਾਨ ਅਜ਼ਲਾਨਸ਼ਾਹ ਹਾਕੀ ਕੱਪ ਦੇ ਫਾਈਨਲ ਮੈਚ ਵਿਚ ਮੇਜ਼ਬਾਨ ਮਲੇਸ਼ੀਆ ਦੀ ਹਾਕੀ ਟੀਮ ਨੂੰ ੩-੧ ਗੋਲਾਂ ਦੇ ਫਰਕ ਨਾਲ ਹਰਾਕੇ ਚੌਥੀ ਵਾਰ ਜੇਤੂ ਹੋਣ ਦੀ ਹਾਕੀ ਸਰਦਾਰੀ ਬਹਾਲ ਕਰਕੇ ੨੦੦੯ ਵਿੱਚ ਭਾਰਤੀ ਹਾਕੀ ਟੀਮ ਨੂੰ ਫਿਰ ਕੌਮਾਂਤਰੀ ਪੱਧਰ ਤੇ ਸ਼ੰਘਰਸ਼ੀਲ ਹੋਣ ਲਈ ਉਤਸ਼ਾਹੀ ਹੁਲਾਰਾ ਦਿਤਾ ਹੈ। ਇਸ ਟੂਰਨਾਮੈਂਟ ਵਿਚ ਕਪਤਾਨ ਸੰਦੀਪ ਸਿੰਘ ਮਾਹਰ ਡਰੈਗ ਫਲਿਕਰ ਨੇ ਕੁਲ ੬ ਗੋਲ ਕਰਕੇ ਉਤਮ ਗੋਲ ਦਾਗੂ ਦਾ ਇਨਾਮ ਪ੍ਰਾਪਤ ਕੀਤਾ ਹੈ। ਸੰਦੀਪ ਟੂਰਨਾਮੈਂਟ ਵਿਚ ਹੀਰੋ ਖਿਡਾਰੀ ਵਜੋਂ ਛਾਇਆ ਰਿਹਾ, ਜਿਸਨੇ ਪਾਕਿਸਤਾਨ ਦੀ ਟੀਮ ਨੂੰ ਵੀ ਦੋ ਗੋਲ ਕੀਤੇ। ਹਾਕੀ ਕੋਚ ਹਰਿਦੰਰ ਸਿੰਘ ਦੀ ਯੋਗ ਕੋਚਿੰਗ ਵੀ ਰੰਗ ਲਿਆਈ ਹੈ।

ਭਾਰਤ ਦੀ ਹਾਕੀ ਟੀਮ ਇਸ ਮੁਕਾਬਲੇ ਵਿਚ ਮਿਸਰ ਅਤੇ ਨਿਊਜ਼ੀਲੈਂਡ ਨਾਲ ਬਰਾਬਰ ਸੀ। ਭਾਰਤ ਨੇ ਮਲੇਸ਼ੀਆ ਤੇ ਪਾਕਿਸਤਾਨ ਨੂੰ ਹਰਾਇਆ। ਭਾਰਤ ਦੀ ਹਾਕੀ ਟੀਮ ੧੯੮੫, ੧੯੯੧, ੧੯੯੫ ਤੇ ੨੦੦੯ ਵਿੱਚ ਸੁਲਤਾਨ ਅਜ਼ਲਾਨਸ਼ਾਹ ਹਾਕੀ ਕੱਪ ਟੂਰਨਾਮੈਂਟ ਜੇਤੂ ਹੈ। ੨੦੦੮ ਵਿੱਚ ਭਾਰਤ ਉਪ ਜੇਤੂ ਸੀ। ੧੯੮੩, ੨੦੦੦, ੨੦੦੬ ਤੇ ੨੦੦੭ ਵਿੱਚ ਭਾਰਤ ਤੀਜੇ ਸਥਾਨ ਤੇ ਸੀ। ਐਤਕਾਂ ਪੰਜ ਟੀਮਾਂ, ਭਾਰਤ, ਮਲੇਸ਼ੀਆ, ਨਿਊਜੀਲੈਂਡ, ਪਾਕਿਸਤਾਨ ਤੇ ਮਿਸਰ ਦੀਆਂ ਟੀਮਾਂ ਨੇ ਕੁਲ ੧੨ ਮੈਚਾਂ ਵਿੱਚ ਕੁਲ ੪੪ ਗੋਲ ੨੫ ਖਿਡਾਰੀਆਂ ਨੇ ਕੀਤੇ ਤੇ ਸੰਦੀਪ ਸਿੰਘ ੬ ਗੋਲ ਕਰਕੇ ਉਤਮ ਸਕੋਰਰ ਬਣਿਆ।

ਭਾਰਤ ਦੀ ਸਮੁਚੀ ਟੀਮ ਇਸ ਟੂਰਨਾਮੈਂਟ ਵਿਚ ਬਹੁਤ ਵਧੀਆ ਖੇਡੀ ਤੇ ਭਾਰਤੀ ਟੀਮ ਨੇ ਕੁਲ ੧੨ ਗੋਲ ਕੀਤੇ ਜਿਹਨਾਂ ਵਿਚ ਸੰਦੀਪ ਸਿੰਘ, ਸ਼ਵਿੰਦਰ ਸਿੰਘ, ਪ੍ਰਭਜੋਤ ਸਿੰਘ, ਅਰਜਨ ਹੜੱਪਾ, ਤੁਸ਼ੇਧਰ ਖੰਡੇਲਕਰ ਅਤੇ ਹਰਵਿੰਦਰ ਸਿੰਘ ਚਾਂਦੀ ਸ਼ਾਮਲ ਹੈ। ਹਾਕੀ ਅਲੋਚਕ ਤੇ ਖੇਡ ਪਤਰਕਾਰ ਦੀ ਭਵਿਖਬਾਣੀ ਹੈ ਕਿ ੨੦੧੦ ਵਿਚ ਭਾਰਤ ੨੦ਵੇਂ ਸੁਲਤਾਨ ਅਜਲਾਨਸ਼ਾਹ ਹਾਕੀ ਕੱਪ ਵਿਚ ਹੀ ਚੰਗਾ ਪ੍ਰਦਰਸ਼ਨ ਕਰੇਗਾ ਭਾਰਤੀ ਹਾਕੀ ਟੀਮ ਦਾ ਭਵਿਖ ਉਜਵਲ ਹੈ। ਭਾਰਤੀ ਹਾਕੀ ਯੋਧੇ ਯੋਜਨਾਬਦ ਸੰਘਰਸ਼ ਕਰ ਰਹੇ ਹਨ।

ਪਰ ਹਾਕੀ ਅਲੋਚਕਾਂ ਦਾ ਤੱਥ ਅਧਾਰਤ ਪਹਿਲੂ ਇਹ ਹੈ ਕਿ ਇਸ ਵਾਰ ਸੁਲਤਾਨ ਹਾਕੀ ਵਿਚ ਇੱਪੋਹ ਮਲੇਸ਼ੀਆ ਵਿਖੇ ਆਸਟਰੇਲੀਆ, ਜਰਮਨ, ਇੰਗਲੈਂਡ, ਹਾਲੈਂਡ, ਅਰਜਨਟਾਈਨਾ ਤੇ ਦੱਖਣੀ ਕੋਰੀਆ ਦੀਆਂ ਟੀਮਾਂ ਨੇ ਹਿੱਸਾ ਨਹੀਂ ਲਿਆ। ਯੂਰਪ ਦੀਆਂ ਸ਼ਕਤੀਸ਼ਾਲੀ ਹਾਕੀ ਟੀਮਾਂ ਖੇਡਣ ਨਹੀਂ ਆਈਆਂ ਜੇ ਉਪਰੋਕਤ ਟੀਮਾਂ ਐਤਕਾਂ ਸ਼ਾਮਲ ਹੁੰਦੀਆਂ ਤਾਂ ਮੁਕਾਬਲਾ ਹੋਰ ਸਖ਼ਤ ਹੋਣਾ ਸੀ। ਉਂਝ ਭਾਰਤੀ ਹਾਕੀ ਟੀਮ ਨੂੰ ਭਵਿਖ ਵਿਚ ਸੁਲਤਾਨ ਹਾਕੀ ਵਿਚ ਚਨੌਤੀਆਂ ਦਾ ਸਾਹਮਣਾ ਵੀ ਕਰਨਾ ਪੈ ਸਕਦਾ ਹੈ ਤੇ ਹੋਰ ਸ਼ਾਨਦਾਰ ਜਿਤਾਂ ਵੀ ਸੰਭਵ ਹਨ।

ਸੁਲਤਾਨ ਅਜਲਾਨਸ਼ਾਹ ਹਾਕੀ ਕੱਪ ਟੂਰਨਾਮੈਂਟ ੧੯੮੩ ਵਿੱਚ ਸ਼ੁਰੂ ਹੋਇਆ ਸੀ ਤੇ ੧੯੯੮ ਤੱਕ ਦੋ ਸਾਲਾਂ ਪਿਛੋਂ ਕਰਵਾਇਆ ਜਾਂਦਾ ਰਿਹਾ। ਫਿਰ ਇਹ ਹਰ ਸਾਲ ਹੋਣ ਲੱਗਾ। ਇਹ ਟੂਰਨਾਮੈਂਟ ਇੱਪੋਹ ਜਾਂ ਕੁਆਲਾਲੰਪੁਰ ਸਟੇਡੀਅਮ ਵਿਚ ਹੁੰਦਾ ਹੈ। ਮੇਜ਼ਬਾਨ ਮਲੇਸ਼ੀਆ ਇਸਲਾਮੀ ਦੇਸ਼ ਹੈ ਤੇ ਮਲੇਸ਼ੀਆ ਦੀ ਹਾਕੀ ਟੀਮ ਉਲੰਪੀਅਨ ਸੁਰਜੀਤ ਸਿੰਘ ਯਾਦਗਾਰੀ ਹਾਕੀ ਟੂਰਨਾਮੈਂਟ ਜਲੰਧਰ ਵਿੱਚ ਵੀ ਕਲੱਬ ਦੇ ਵੱਲੋਂ ਖੇਡ ਚੁੱਕੀ ਹੈ ਤੇ ਮੈਂ ਪੱਟੀ ਪੱਤਰਕਾਰ ਮਲੇਸ਼ੀਆ ਹਾਕੀ ਬਾਰੇ ਟਿਪਣੀ ਕਰ ਚੁਕਾ ਹਾਂ ਕਿ ਮਲੇਸ਼ੀਆ ਦਾ ਹਾਕੀ ਦਾ ਭਵਿਖ ਵੀ ਉਜਵਲ ਹੈ, ਪਰ ਮਲੇਸ਼ੀਅਨ ਭਾਰਤੀ ਹਾਕੀ ਤੋਂ ਬਹੁਤ ਪ੍ਰਭਾਵਤ ਹਨ। ਭਾਰਤੀ ਕੋਚ ਮਲੇਸ਼ੀਆ ਹਾਕੀ ਨੂੰ ਸਿਖਲਾਈ ਦਿੰਦੇ ਹਨ। ਭਾਰਤ ਮਲੇਸ਼ੀਆ ਦੇ ਦੂਤਕ ਸਬੰਧ ਹੋਰ ਚੰਗੇ ਹੋ ਰਹੇ ਹਨ।

ਸੁਲਤਾਨ ਅਜ਼ਲਾਨਸ਼ਾਹ ਹਾਕੀ ਕੈਂਪ ਦਾ ਰਿਕਾਰਡ ਇਤਿਹਾਸ ਗਵਾਹ ਹੈ ਕਿ ਆਸਟਰੇਲੀਆ ਪੰਜ ਵਾਰ ਜੇਤੂ ਹੈ ਕਰਮਵਾਰ ੧੯੮੩, ੧੯੯੮, ੨੦੦੪, ੨੦੦੫ ਤੇ ੨੦੦੭ ਵਿਚ। ਪਾਕਿਸਤਾਨ ਤਿੰਨ ਵਾਰ ਜੇਤੂ ਹੈ ੧੯੯੯, ੨੦੦੦ ਅਤੇ ੨੦੦੩, ਪਰ ਐਤਕਾਂ ਪਾਕਿਸਤਾਨ ਚੌਥੇ ਨੰਬਰ ਤੇ ਹੈ ਕਿਉਂਕਿ ਪਾਕਿਸਤਾਨ ਦੀ ਅੰਦਰੂਨੀ ਰਾਜਸੀ ਖਾਨਾਜੰਗੀ ਨੇ ਫਿਲਹਾਲ ਪਾਕਿਸਤਾਨ ਦੀ ਹਾਕੀ ਟੀਮ ਨੂੰ ਕੌਮਾਂਤਰੀ ਪੱਧਰ ਤੇ ਢਾਅ ਲਈ ਹੈ। ਪਾਕਿਸਤਾਨੀ ਹਾਕੀ ਟੀਮ 'ਚ ਵਿਸ਼ਵ ਰਿਕਾਰਡ ਹੋਲਡਰ ਗੋਲ ਦਾਗੂ ੨੯੯ ਗੋਲ ਕੌਮਾਂਤਰੀ ਹਾਕੀ ਟੂਰਨਾਮੈਂਟਾਂ ਵਿਚ ਕਰਨ ਵਾਲਾ ਸੁਹੇਲ ਅਬਾਸ ਵੀ

ਐਤਕਾਂ ਪਾਕਿਸਤਾਨੀ ਹਾਕੀ ਟੀਮ ਵਿਚ ਸ਼ਾਮਲ ਨਹੀਂ ਸੀ। ਸੁਹੇਲ ਅੱਬਾਸ ਅੱਜ ਕੱਲ ਹਾਲੈਂਡ ਵਿਖੇ ਹਾਕੀ ਲੀਗ ਖੇਡਣ ਗਿਆ ਹੈ। ਪਾਕਿਸਤਾਨੀ ਹਾਕੀ ਟੀਮ ਲਈ ੨੦੧੨ ਲੰਡਨ ਉਲੰਪਿਕ ਯੋਗਤਾ ਪਾਰ ਚਨੌਤੀ ਬਣ ਸਕਦੀ ਹੈ ਜੇ ਟੀਮ ਖੇਡ ਨਾ ਸੁਧਰੀ।

ਉਧਰ ਜਰਮਨ ਸੁਲਤਾਨ ਹਾਕੀ ੧੯੮੭ ਤੇ ੨੦੦੧ ਵਿਚ ਜੇਤੂ ਹੈ। ਇੰਗਲੈਂਡ ੧੯੯੪, ਦੱਖਣੀ ਕੋਰੀਆ ੧੯੯੬, ਹਾਲੈਂਡ ੨੦੦੬ ਤੇ ਅਰਜਨਟਾਈਨਾ ੨੦੦੮ ਵਿਚ ਇਹ ਮੁਕਾਬਲਾ ਜੇਤੂ ਹੈ। ੨੦੧੦ ਵਿਚ ਜੇ ਯੂਰਪੀ ਟੀਮਾਂ ਹਿੱਸਾ ਲੈਣ ਆਈਆ ਤਾਂ ਭਾਰਤੀ ਹਾਕੀ ਟੀਮ ਨੂੰ ਆਪਣੀ ਤਕਨੀਕੀ ਕਾਰਗੁਜ਼ਾਰੀ ਹੋਰ ਵਧੀਆ ਵਿਖਾਕੇ ਹਾਕੀ ਦੀ ਜੇਤੂ ਸਰਦਾਰੀ ਕਾਇਮ ਕਰਨੀ ਹੋਵੇਗੀ।

ਟਿਪਣੀ ਇਹ ਹੈ ਕਿ ਭਾਰਤੀ ਹਾਕੀ ਟੀਮ ੨੦੦੯ ਵਿਚ ਹੁਣ ਤੱਕ ਚੰਗਾ ਪ੍ਰਦਰਸ਼ਨ ਕਰ ਰਹੀ ਹੈ ਭਾਰਤੀ ਹਾਕੀ ਟੀਮ ਜਿਸ ਦੇ ਪੱਖ ਚੋਣ ਕਰਤਾ ਤੇ ਭਾਰਤੀ ਹਾਕੀ ਸੰਘ ਦੇ ਕਾਰਜਕਾਰੀ ਪ੍ਰਧਾਨ ਉਲੰਪੀਅਨ ਅਜੀਤਪਾਲ ਸਿੰਘ ੧੯੭੫ ਦੇ ਵਿਸ਼ਵ ਹਾਕੀ ਕੱਪ ਜੇਤੂ ਕਪਤਾਨ ਹਨ, ਦੀ ਦਿਸ਼ਾ ਨਿਰਦੇਸ਼ ਤੇ ਭਾਰਤੀ ਹਾਕੀ ਟੀਮ ਆਸਟਰੇਲੀਆ ਨਿਊਜ਼ੀਲੈਂਡ ਤੇ ਅਰਜਨਟਾਈਨਾ ਦੇ ਦੌਰੇ ਤੇ ਚੰਗਾ ਪ੍ਰਦਰਸ਼ਨ ਕਰਕੇ ਆਈ ਹੈ।

ਭਾਰਤ ਦੀ ਹਾਕੀ ਟੀਮ ਨੇ ਪੰਜਾਬ ਗੋਲਡ ਹਾਕੀ ਕੱਪ ਟੂਰਨਾਮੈਂਟ ਚੰਡੀਗੜ ਵਿਖੇ ਵੀ ਵਧੀਆ ਖੇਡ ਖੇਡਕੇ ਜਰਮਨੀ ਤੇ ਨਿਊਜ਼ੀਲੈਂਡ ਨੂੰ ਹਰਾ ਕੇ ਤੇ ਹਾਲੈਂਡ ਤੋਂ ਹਾਰ ਕੇ ਦੂਜਾ ਸਥਾਨ ਪ੍ਰਾਪਤ ਕੀਤਾ ਹੈ। ਅਗਲੀ ਹਾਕੀ ਦੀ ਟਿਪਣੀ ਇਹ ਹੈ ਕਿ ਸਤੰਬਰ ਮਹੀਨੇ ਵਿਚ ਜਲੰਧਰ ਵਿਖੇ ਪੰਜਾਬ ਮਹਿਲਾ ਗੋਲਡ ਹਾਕੀ ਕੱਪ ਕਰਵਾਇਆ ਜਾ ਰਿਹਾ ਹੈ। ਇਹ ਮਹਿਲਾ ਹਾਕੀ ਮੇਲਾ ਦੁਆਬੇ ਵਿਚ ਖਿੱਚ ਦਾ ਕੇਂਦਰ ਹੋਵੇਗਾ ਕਿਉਂਕਿ ਦੁਆਬਾ ਭਾਰਤੀ ਹਾਕੀ ਦੀ ਨਰਸਰੀ ਹੈ। ਜੂਨ ਮਹੀਨੇ ਵਿਚ ਭਾਰਤੀ ਜੂਨੀਅਰ ਮੁੰਡਿਆਂ ਦੀ ਹਾਕੀ ਟੀਮ ਅਮਰੀਕਾ ਵਿਚ ਹੋ ਰਹੇ ਜੂਨੀਅਰ ਵਿਸ਼ਵ ਹਾਕੀ ਕੱਪ ਵਿਚ ਹਿੱਸਾ ਲਵੇਗੀ ਤੇ ਟੀਮ ਚ' ਸਿਖਲਾਈ ਕੈਂਪ ਜਾਰੀ ਹੈ। ਭਾਰਤ ਇਕ ਵਾਰ ਜੂਨੀਅਰ ਵਿਸ਼ਵ ਕੱਪ ਜੇਤੂ ਹੈ।

ਅਸੀਂ ਵਿਸ਼ਵ ਹਾਕੀ ਕੱਪ ਦੇ ਪ੍ਰਧਾਨ ਲੀਐਂਡਰੋ ਨੇਗੋਰ ਨਾਲ ਸਹਿਮਤ ਹਾਂ ਕਿ ਭਾਰਤੀ ਹਾਕੀ ਟੀਮ ਨੂੰ ਮਜਬੂਤ ਹੋ ਕੇ ਭਾਰਤੀ ਹਾਕੀ ਨੂੰ ਕੌਮਾਂਤਰੀ ਪੱਧਰ ਤੇ ਦਰਜਾਬੰਦੀ ਵਿਚ ਸੁਧਾਰ ਕਰਨਾ ਚਾਹੀਦਾ ਹੈ। ਪਰ ਅਸੀਂ ਇਸ ਮੁੱਦੇ ਤੇ ਅਸਿਹਮਤ ਹਾਂ ਕਿ ੨੦੧੦ 'ਚ ਵਿਸ਼ਵ ਹਾਕੀ ਕੱਪ ਭਾਰਤ ਤੋਂ ਮੇਜ਼ਬਾਨੀ ਖੋਹਕੇ ਮਲੇਸ਼ੀਆ ਵਿਚ ਕਰਵਾਇਆ ਜਾਵੇ। ਭਾਰਤੀ ਹਾਕੀ ਟੀਮ ਨੂੰ ਵੱਧ ਤੋਂ ਵੱਧ ਉਤਸ਼ਾਹਤ ਕਰਨ ਦਾ ਵੇਲਾ ਹੈ।

ਭਾਰਤ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਦੇ ਕਾਰਜਕਾਲ ਸਮੇਂ ਭਾਰਤੀ ਹਾਕੀ ਸੰਘ ਪ੍ਰਤੀ ਚੋਣਕਾਰ ਸ. ਅਜੀਤ ਪਾਲ ਸਿੰਘ ਦੇ ਯੋਗ ਹੱਥਾਂ ਵਿਚ ਆਈ ਹੈ ਤਾਹੀਓਂ ਤਾਂ ੧੩ ਸਾਲਾਂ ਪਿਛੋਂ ਭਾਰਤ ਹਾਕੀ ਟੀਮ ਸੰਦੀਪ ਸਿੰਘ ਦੀ ਕਪਤਾਨੀ 'ਚ ਹਾਕੀ ਵਾਲੇ ਸਰਦਾਰਾਂ ਦੀ ਸਰਦਾਰੀ ਕਾਇਮ ਕਰਕੇ ਤਹਿਲਕਾ ਮਚਾ ਗਈ ਹੈ। ਉਧਰ ਭਾਰਤੀ ਉਲੰਪਿਕ ਸੰਘ ਕਾਰਜਕਾਰੀ ਪ੍ਰਧਾਨ ਸੁਰੇਸ਼ ਕਲਮਾੜੀ ਭਾਰਤੀ ਹਾਕੀ ਟੀਮ ਦੇ ੨੦੧੦ ਰਾਸ਼ਟਰ ਮੰਡਲ ਖੇਡਾਂ ਵਿਚ ਅੱਵਲ ਪ੍ਰਦਰਸ਼ਨ ਲਈ ਸੰਘਰਸ਼ਸ਼ੀਲ ਹਨ।



*ਸ. ਕੁਲਦੀਪ ਸਿੰਘ ਪੱਟੀ (ਦੀਪ ਅਲੋਪ) ਵਰਿਆਮ ਦੇ ਖੇਡ ਪਤਰਕਾਰ ਆਪਣੇ ਭਤੀਜੇ ਪ੍ਰਭਜੋਤ ਸਿੰਘ ਪੱਟੀ ਨੂੰ ਹਾਕੀ ਫੜਾਕੇ ਹਾਕੀ ਖੇਡਣ ਲਈ ਉਤਸ਼ਾਹਤ ਕਰਦੇ ਹੋਏ। ਪ੍ਰਭਜੋਤ ਦਾਦੀ ਮਾਂ ਬੇਬੇ ਲਜਿਆ ਕੌਰ ਪੱਟੀ ਦੀ ਗੋਦ ਵਿਚ ਤਸਵੀਰ ਵਿਚ ਨਜ਼ਰ ਆ ਰਿਹਾ ਹੈ ਤੇ ਨਾਲ ਖੜ੍ਹੇ ਹਨ, ਤਜਿੰਦਰ ਪਾਲ ਸਿੰਘ ਪੱਟੀ ਭਰਾ ਹਾਕੀ ਖਿਡਾਰੀ ਤੇ ਡਿਪਟੀ ਇੰਨਸਪੈਕਟਰ ਚੰਡੀਗੜ ਤੇ ਭਾਬੀ ਰਪਿੰਦਰ ਕੌਰ ਰੂਬੀ ਪੰਜਾਬ ਮੰਡੀ ਬੋਰਡ ਚੰਡੀਗੜ। ਪੱਟੀ ਪਰੀਵਾਰ ਹਾਕੀ ਵਾਲੇ ਸਰਦਾਰਾਂ ਦੇ ਪਰੀਵਾਰ ਹੈ ਪਿਤਾ ਬਾਬਾ ਧਰਮ ਸਿੰਘ ਐਨ. ਆਈ. ਐਸ. ਕੋਚ ਸਨ ਤੇ ਪੱਟੀ ਦੀ ਪਤਨੀ ਬੀਬੀ ਜਸਪਾਲ ਕੌਰ ਪੱਟੀ ਵੀ ਹਾਕੀ ਕੋਚ ਹੈ।*

## ਜਲੰਧਰ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੁਰੂ ਗੱਦੀ ਦੀ ਅਰਧ ਸ਼ਤਾਬਦੀ ਦਾ ਮੇਲਾ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਨਾਮਧਾਰੀ ਪੰਥ ਦੀ ਗੱਦੀ ਤੇ ਸਸ਼ੋਭਿਤ ਹੋਇਆਂ ਨੂੰ ਪੰਜਾਹ ਸਾਲ ਹੋ ਗਏ ਹਨ। ਗੁਰਗੱਦੀ ਦੀ ਅਰਧ ਸ਼ਤਾਬਦੀ ਨੂੰ ਮਨਾਉਣ ਲਈ ਨਾਮਧਾਰੀ ਦਰਬਾਰ ਵਲੋਂ ਵਿਆਪਕ ਪ੍ਰੋਗਰਾਮ ਉਲੀਕੇ ਗਏ ਹਨ। ਇਸ ਸਬੰਧ ਵਿਚ ਜਲੰਧਰ ਵਿਚ ਨਾਮਧਾਰੀ ਵਿਦਿਅਕ ਜੱਥੇ ਵਲੋਂ ਸੰਗਤ ਦੇ ਭਾਰੀ ਸਮਰਥਨ ਨਾਲ ਇਕ ਵਿਸ਼ਾਲ ਸਮਾਗਮ ਹੋਇਆ। ੧੦ ਮਈ ਐਤਵਾਰ ਨੂੰ ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਲਾਡੋਵਾਲੀ ਰੋਡ ਜਲੰਧਰ ਵਿਚ ਇਹ ਸਮਾਗਮ ਹੋਇਆ। ਇਸ ਤੋਂ ਪਹਿਲਾਂ ਨਾਮਧਾਰੀ ਗੁਰਦੁਆਰਾ ਪ੍ਰੀਤਨਗਰ ਬਸਤੀ ਬੂਰੇ ਖਾਂ ਸੋਡਲ ਰੋਡ ਵਿਚ ਲਗਾਤਾਰ ਮਹੀਨਾ ਭਰ ਇਸ ਸਿਲਸਲੇ ਵਿਚ ਨਾਮ ਸਿਮਰਨ ਦੀਆਂ ਵਰਨੀਆਂ ਚਲਦੀਆਂ ਰਹੀਆਂ। ਦੁਆਬੇ ਦੇ ਨਾਮਧਾਰੀ ਵਿਦਿਅਕ ਜੱਥੇ ਦੇ ਨਵ ਨਿਯੁਕਤ ਕਨਵੀਨਰ ਅਤੇ ਜਲੰਧਰ ਜਥੇ ਦੇ ਪ੍ਰਧਾਨ ਸ. ਕੰਵਲਜੀਤ ਸਿੰਘ ਨੇ ਸਾਰੇ ਇਲਾਕੇ ਵਿਚ ਘੁੰਮ ਕੇ ਵਿਦਿਅਕ ਜਥੇ ਦੀ ਹਾਈ ਕਮਾਨ ਅਤੇ ਸ੍ਰੀ ਭੈਣੀ ਸਾਹਿਬ ਦੇ ਮੁਖੀਆਂ ਦੇ ਭਰਪੂਰ ਸਹਿਯੋਗ ਨਾਲ ਦਿਨ ਰਾਤ ਮਿਹਨਤ ਕਰਕੇ ਇਹ ਕਾਰਜ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕ੍ਰਿਪਾ ਸਾਹਿਤ ਸਿਰੇ ਚਾੜ੍ਹਿਆ। ਐਤਵਾਰ ੧੦ ਮਈ ੨੦੦੯ ਨੂੰ ਅੰਮ੍ਰਿਤ ਵੇਲੇ ਕੋਈ ਚਾਰ ਵਜੇ ਤੋਂ ਧਰਮਸ਼ਾਲਾ ਦੇ ਵਿਹੜੇ ਵਿਚ ੧੨ ਹਵਨ ਕੁੰਡਾਂ ਦੇ ਆਲੇ ਦੁਆਲੇ ਨੌਜਵਾਨ ਸਿੰਘ ਬੈਠੇ ਸਤਿਗੁਰਾਂ ਦੀ ਦਸੀ ਨਾਮਧਾਰੀ ਮਰਿਆਦਾ ਅਨੁਸਾਰ ਆਦਿ ਅਤੇ ਦਸਮ ਗ੍ਰੰਥ ਸਾਹਿਬ ਦੀਆਂ ਬਾਣੀਆਂ ਦਾ ਪਾਠ ਕਰ ਰਹੇ ਸਨ ਅਤੇ ਹਵਨ ਦੀ ਅਗਨੀ ਵਿਚ ਸੁਗੰਧੀ ਭਰੀ ਸਮਗਰੀ ਹੋਮ ਕਰ ਰਹੇ ਸਨ। ਹਾਲ ਦੇ ਅੰਦਰ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਸੰਤ ਬਲਬੀਰ ਸਿੰਘ ਜੀ ਅਤੇ ਜਥਾ ਕਰ ਰਿਹਾ ਸੀ। ਬਹੁਤ ਹੀ ਦੈਵੀ ਅਤੇ ਰਸ ਭਿੰਨਾ ਵਾਤਾਵਰਨ ਸੀ। ਪੂਰੇ ਪੰਜਾਹ ਹਵਨ ਕਰਕੇ ਹਵਨਾਂ ਅਤੇ ਆਸਾ ਦੀ ਵਾਰ ਦੀ ਸਮਾਪਤੀ ਹੋਈ। ਇਸ ਬਾਦ ਪੰਜਾਹ ਪਾਠੀਆਂ ਨੇ ਬਹੁਤ ਸੁਰੀਲੀ ਆਵਾਜ਼ ਅਤੇ ਬੇਠਵੀਂ ਲੈਅ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਤੋਂ ਨੌਵੇਂ ਮਹੱਲੇ ਦੇ ਸਲੋਕਾਂ, ਮੁੰਦਾਵਨੀ ਅਤੇ ਰਾਗ ਮਾਲਾ ਦਾ ਉਚਾਰਨ ਕੀਤਾ। ਵਿਸ਼ਵ ਨਾਮਧਾਰੀ ਵਿਦਿਅਕ ਜੱਥੇ ਦੇ ਪ੍ਰਧਾਨ ਸੂਬਾ ਬਲਵਿੰਦਰ ਸਿੰਘ ਝੱਲ ਜੀ ਨੇ ਬੁਲੰਦ ਆਵਾਜ਼ ਵਿਚ ਅਰਦਾਸਾ ਕੀਤਾ ਅਤੇ ਇਹ ਮੁਢਲਾ ਧਾਰਮਕ ਕਾਰਜ ਸੰਪੂਰਨ ਹੋਇਆ। ਇਸ ਅਵਸਰ ਤੇ ਵਰਿਆਮ ਦੇ ਸੰਪਾਦਕ ਸ. ਜਗਦੀਸ਼ ਸਿੰਘ ਜਨਰਲ ਸਕੱਤਰ ਨਾਮਧਾਰੀ ਦਰਬਾਰ ਨੇ ਆਈ ਸੰਗਤਾਂ ਅਤੇ ਜਥਿਆਂ ਦਾ ਧੰਨਵਾਦ ਕਰਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਪੰਜਾਹ ਸਾਲ ਦੇ ਸ਼ਾਸਣ ਕਾਲ ਦੀ ਮਹੱਤਤਾ ਅਤੇ ਬੇਅੰਤ ਬਖਸ਼ਿਸ਼ਾਂ ਦਾ ਵਰਨਣ ਕੀਤਾ।

ਖੁਲ੍ਹੇ ਦੀਵਾਨ ਦਾ ਪਰਬੰਧ ਨਾਲ ਹੀ ਸਨਾਤਨ ਧਰਮ ਸਕੂਲ ਦੇ ਮੈਦਾਨ ਵਿਚ ਵਿਸ਼ੇਸ਼ ਦੋਹਰੇ ਸ਼ਾਮਿਆਨੇ ਲਾ ਕੇ ਕੀਤਾ ਗਿਆ ਸੀ। ਇਥੇ ਹੀ ਇਕ ਚਿਤ੍ਰ ਪ੍ਰਦਰਸ਼ਨੀ ਸੰਤ ਹਰਪਾਲ ਸਿੰਘ ਜੀ ਹਜ਼ੂਰੀ ਸੇਵਕ ਜੀ ਦੇ ਉਦਮ ਨਾਲ ਲਾਈ ਹੋਈ ਸੀ ਜੋ ਸਤਿਗੁਰੂ ਜੀ ਦੇ ਜੀਵਨ ਇਤਿਹਾਸ ਦੀਆਂ ਬਹੁਤ ਸੁੰਦਰ ਝਲਕੀਆਂ ਦੇ ਦਰਸ਼ਨ ਕਰਵਾ ਰਹੀ ਸੀ। ਜੋੜਿਆਂ ਅਤੇ ਲੰਗਰ ਦਾ ਵਿਸ਼ਾਲ ਪ੍ਰਬੰਧ ਵੀ ਸਕੂਲ ਵਿਚ ਹੀ ਸੀ।

ਪੰਡਾਲ ਵਿਚ ਦੀਵਾਨ ਦਾ ਆਰੰਭ ਸੰਤ ਸੰਤੋਖ ਸਿੰਘ ਜੀ ਦੇ ਤਾਰ ਸ਼ਹਿਨਾਈ ਵਾਦਨ ਅਤੇ ਸ਼ਬਦ ਕੀਰਤਨ ਨਾਲ ਹੋਇਆ। ਹੱਲੇ ਦੇ ਦੀਵਾਨਾਂ ਵਿਚ ਮਹੰਤ ਜੁਗਿੰਦਰ ਸਿੰਘ ਜਲੰਧਰ, ਕਾਕਾ ਸ਼ਾਮ ਸਿੰਘ ਮੁਠੱਡਾ ਜਥੇਦਾਰ ਜਸਬੀਰ ਸਿੰਘ ਖਿਆਲਾ ਨੌਜਵਾਨ ਜਥਿਆਂ ਦੇ ਸੰਗ ਸਾਥ ਬਹੁਤ ਕਮਾਲ ਦਾ ਰੰਗ ਬੰਨਿਆ। ਛੋਟੀ ਉਮਰਾਂ ਦੇ ਸਾਜ਼ੀ ਵਿਸਮਾਦਿਤ ਕਰ ਰਹੇ ਸਨ। ਸੂਬਾ ਹਰਭਜਨ ਸਿੰਘ ਲੁਧਿਆਣਾ ਅਤੇ ਪ੍ਰਸਿੱਧ ਬੁਲਾਰੇ ਸ. ਤੀਰਥ ਸਿੰਘ ਢਿਲੋਂ (ਦੂਰਦਰਸ਼ਨ ਵਾਲੇ) ਦੇ ਮੰਤਰ ਮੁਗਧ ਕਰਨ ਵਾਲੇ ਭਾਸ਼ਨਾਂ ਤੋਂ ਬਾਦ ਇਕ ਵਿਸ਼ੇਸ਼, ਦੀਵਾਨ ਸਜਿਆ। ਨਾਮਧਾਰੀ ਪੰਥ ਦੇ ਅਤਿ ਸ੍ਰੇਸ਼ਟ ਜਥੇਦਾਰ ਸੇਵਾ ਸਿੰਘ ਦਿੱਲੀ ਵਾਲਿਆਂ ਦੇ ਪੋਤਰੇ ਨੌਜਵਾਨ ਜਥੇਦਾਰ ਗੁਰਦੇਵ ਸਿੰਘ ਨੇ ਨੌਜਵਾਨ ਸਾਥੀਆਂ ਨਾਲ ਹੱਲੇ ਦਾ ਦੀਵਾਨ ਸਜਾਇਆ। ਕਮਾਲ ਦੀ ਪਰਬੀਨਤਾ ਨਾਲ ਉਹਨਾਂ ਸਤਿਗੁਰਾਂ ਦੇ ਪੰਜਾਹ ਸਾਲ ਗੁਰਗਦੀ ਕਾਲ ਨੂੰ ਪੰਜਾਹ ਸਾਲਾਂ ਦੇ ਵਿਕਾਸ ਦੇ ਸਮੇਂ ਨੂੰ ਜੋੜਦਿਆਂ ਇਸ ਕਾਲ ਨੂੰ ਆਪਣਾ ਸੰਗਤ ਦਾ ਇਤਿਹਾਸ ਕਾਲ ਦੱਸਿਆ। ਛੋਟੀ ਉਮਰ ਵਿਚ ਪ੍ਰਤਿਭਾ ਦਾ ਜਲੌਅ ਹੈਰਾਨ ਅਤੇ ਪ੍ਰਸੰਨ ਕਰ ਰਿਹਾ ਸੀ। ਨਾਲ ਢੋਲਕ ਦਾ ਸਾਥ ਅਤੇ ਛੈਣਿਆਂ ਦਾ ਵਾਦਨ ਬਹੁਤ ਸੁਰ ਲੈਅ ਵਿਚ ਸੀ। ਗੁਰਦੇਵ ਸਿੰਘ ਦੇ ਦੀਵਾਨ ਵਿਚੋਂ ਜਥੇਦਾਰ ਸੇਵਾ ਸਿੰਘ ਜੀ ਛਵੀ ਪ੍ਰਤੱਖ ਦਿਸ ਰਹੀ ਸੀ। ਮੇਲਾ ਸਫਲ ਭਇਆ ਸੀ। ਹੱਲੇ ਦੇ ਦੀਵਾਨਾਂ ਬਾਦ ਮੁੜ ਭਾਸ਼ਨਾਂ ਦਾ ਸਿਲਸਲਾ ਚਾਲੂ ਹੋਇਆ। ਸ. ਸੁਖਵਿੰਦਰ ਸਿੰਘ ਲਾਇਲ ਸਕੱਤਰ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦੇ ਪਰਬੀਣ

ਸਟੇਜ ਪ੍ਰਬੰਧ ਵਿਚ ਸ. ਅਜੀਤ ਸਿੰਘ ਲਾਇਲ ਸਕੱਤਰ ਨਾਮਧਾਰੀ ਦਰਬਾਰ, ਸੰਤ ਹਰਪਾਲ ਸਿੰਘ ਸੇਵਕ; ਸੂਬਾ ਬਲਵਿੰਦਰ ਸਿੰਘ ਝੱਲ ਪ੍ਰਧਾਨ ਵਿਸ਼ਵ ਨਾਮਧਾਰੀ ਵਿਦਿਅਕ ਜੱਥਾ, ਬੀਬੀ ਸੁਖਜੀਤ ਕੌਰ ਪ੍ਰਧਾਨ ਵਿਸ਼ਵ ਇਸਤ੍ਰੀ ਨਾਮਧਾਰੀ ਵਿਦਿਅਕ ਜੱਥਾ ਸ. ਹਰਜੀਤ ਸਿੰਘ ਮੁਠੱਡਾ ਜਨਰਲ ਸਕੱਤਰ ਵਿਸ਼ਵ ਨਾਮਧਾਰੀ ਵਿਦਿਅਕ ਜੱਥਾ ਅਤੇ ਸ. ਜਗਦੀਸ਼ ਸਿੰਘ ਵਰਿਆਮ ਨੇ ਸੰਗਤਾਂ ਅਗੇ ਆਪਣੇ ਵਿਚਾਰ ਰੱਖੇ। ਇਹਨਾਂ ਵਿਚਾਰਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਸ਼ਖਸੀਅਤ, ਉਹਨਾਂ ਦੇ ਇਤਿਹਾਸ ਪਰੋਪਕਾਰ ਅਤੇ ਖਿਮਾ ਦੇ ਗੁਣਾਂ ਦਾ ਬਖਾਣ ਕਰਦਿਆਂ ਇਹਨਾਂ ਨੂੰ ਗ੍ਰਹਿਣ ਕਰਨ ਦੀ ਪ੍ਰੇਰਣਾ ਸੀ। ਇਸ ਸਮੇਂ ਜਲੰਧਰ ਦੀ ਨਾਮਧਾਰੀ ਟੈਲੀਫੋਨ ਡਾਇਰੈਕਟਰੀ ਵੀ ਰਲੀਜ਼ ਕੀਤੀ ਗਈ ਅਤੇ ਆਏ ਵਿਸ਼ੇਸ਼ ਪ੍ਰਾਹੁਣਿਆਂ ਦਾ ਵਿਧੀਵਤ ਸਨਮਾਨ ਵੀ ਕੀਤਾ ਗਿਆ। ਬੀਬੀ ਅਮਰਜੀਤ ਕੌਰ ਖਜ਼ਾਨਚੀ ਇਸਤ੍ਰੀ ਵਿਦਿਅਕ ਜੱਥਾ, ਸੰਤ ਬਲਬੀਰ ਸਿੰਘ ਖਜ਼ਾਨਚੀ, ਸੰਤ ਗੁਰਮੁਖ ਸਿੰਘ ਰਹਿਬਰ ਸਾਬਕਾ ਪ੍ਰਧਾਨ, ਸੰਤ ਗੁਰਮੁੱਖ ਸਿੰਘ ਲੁਹਾਰਾਂ ਵੀਡੀਓ ਗ੍ਰਾਫਰ ਸੰਤ ਹਰਦੇਵ ਸਿੰਘ, ਡਾ. ਇਕਬਾਲ ਸਿੰਘ ਸ੍ਰੀ ਭੈਣੀ ਸਾਹਿਬ, ਸੂਬਾ ਸੁਖਵਿੰਦਰ ਸਿੰਘ ਲਿਟਾਂ, ਸੰਤ ਬਲਵੰਤ ਸਿੰਘ ਇੰਜੀਨੀਅਰ ਦਸੂਆ, ਜਲੰਧਰ, ਹੁਸ਼ਿਆਰਪੁਰ, ਨਵਾਂਸ਼ਹਿਰ ਕਪੂਰਥਲਾ ਜ਼ਿਲ੍ਹੇ ਦੇ ਜਥੇ ਅਤੇ ਸੰਗਤਾਂ ਨੇ ਭਰਪੂਰ ਹਾਜ਼ਰੀ ਲੁਆਈ... ਸੂਬਾ ਜੁਗਿੰਦਰ ਸਿੰਘ ਜਲੰਧਰ, ਪ੍ਰਧਾਨ ਸੁਰਜੀਤ ਸਿੰਘ ਜਲੰਧਰ ਜਤਿੰਦਰ ਪਾਲ ਸਿੰਘ ਚਿੰਕਾ, ਸ. ਜੋਧ ਸਿੰਘ ਨੇ ਸੇਵਾ ਕਾਰਜਾਂ ਵਿਚ ਹਿੱਸਾ ਲਿਆ ਅਤੇ ਮਾਰਗ ਦਰਸ਼ਨ ਕੀਤਾ।

ਪ੍ਰਧਾਨ ਕੰਵਲਜੀਤ ਸਿੰਘ ਅਤੇ ਕਨਵੀਨਰ ਜਥੇਦਾਰ ਸੁਰਿੰਦਰ ਸਿੰਘ ਛਿੰਦਾ ਦੀ -ਸੂਬਾ ਬਲਵਿੰਦਰ ਸਿੰਘ ਝੱਲ ਦੀ ਅਗਵਾਈ ਵਿਚ ਦੌੜ ਭੱਜ ਨੂੰ ਭਰਪੂਰ ਫਲ ਲਗਾ। ਇਸ ਕਰਕੇ ਬਾਰੰਬਾਰ ਸਤਿਗੁਰੂ ਜੀ ਦਾ ਕੋਟਨ ਕੋਟ ਧੰਨਵਾਦ ਕੀਤਾ ਗਿਆ। ਸਾਰੇ ਪ੍ਰੋਗਰਾਮ ਦੀ ਵੀਡੀਓ ਗ੍ਰਾਫੀ ਵੀ ਕੀਤੀ ਗਈ। ਬਹੁਤ ਸਾਰੇ ਅਖ਼ਬਾਰਾਂ ਦੇ ਪ੍ਰਤੀਨਿਧਾਂ ਨੇ ਸਮਾਗਮ ਦੀ ਹਾਜ਼ਰੀ ਭਰੀ ਅਤੇ ਸਮਾਗਮ ਦੀ ਰਿਪੋਰਟ ਪ੍ਰਕਾਸ਼ਤ ਕੀਤੀ।

## ਸਾਹਿਤ ਕਲਾ ਅਤੇ ਸੱਭਿਆਚਾਰਕ ਮੰਚ (ਰਜਿ.) ਵੱਲੋਂ ਮਜ਼ਦੂਰ ਦਿਹਾੜੇ ਨੂੰ ਸਮਰਪਤ ਕਵੀ ਦਰਬਾਰ

ਜਲੰਧਰ ਸਾਹਿਤ ਕਲਾ ਅਤੇ ਸੱਭਿਆਚਾਰਕ ਮੰਚ (ਰਜਿ.) ਵੱਲੋਂ ਮਜ਼ਦੂਰ ਦਿਹਾੜੇ ਨੂੰ ਸਮਰਪਤ ਕਵੀ ਦਰਬਾਰ ਮੋਨਿਕਾ ਟਾਵਰ ਜਲੰਧਰ ਵਿਖੇ ਕਰਵਾਇਆ ਗਿਆ। ਪ੍ਰਧਾਨਗੀ ਮੰਡਲ ਵਿਚ ਸ. ਜਗਜੀਤ ਸਿੰਘ ਆਨੰਦ ਮੁੱਖ ਸੰਪਾਦਕ ਨਵਾਂ ਜ਼ਮਾਨਾ, ਡਾ. ਕੀਰਤੀ ਕੇਸਰ, ਸ੍ਰੀ ਅਸ਼ੀਸ਼ ਕੁਮਾਰ ਡਵੀਜ਼ਨ ਸੈਕਟਰੀ ਨੈਸ਼ਨਲ ਫੈਡਰੇਸ਼ਨ ਆਫ਼ ਇੰਸ਼ੋਰੈਂਸ ਵਰਕਰਜ਼ ਆਫ਼ ਇੰਡੀਆ। ਦੂਰਦਰਸ਼ਨ ਦੇ ਪ੍ਰੋਡਿਊਸਰ, ਪਰਮਜੀਤ ਕੁਮਾਰ, ਐਮ. ਪੀ. ਸਿੰਘ ਮੈਨੇਜਰ ਭਾਰਤੀ ਜੀਵਨ ਬੀਮਾ ਨਿਗਮ, ਮੰਚ ਦੇ ਪ੍ਰਧਾਨ ਰਾਜਿੰਦਰ ਪਰਦੇਸੀ, ਜਨਰਲ ਸਕੱਤਰ ਕੁਲਵਿੰਦਰ ਫੁੱਲ ਸੁਸ਼ੋਭਿਤ ਸਨ। ਕਵੀ ਦਰਬਾਰ ਦਾ ਆਗਾਜ਼ ਮੰਚ ਦੇ ਸਕੱਤਰ ਜਸਪਾਲ ਜ਼ੀਰਵੀ ਦੀ ਗ਼ਜ਼ਲ ਦੇ ਇਸ ਸ਼ਿਅਰ ਨਾਲ ਹੋਇਆ-'ਤਨ ਤੋਂ ਫਿਰ ਵੀ ਨੰਗੇ ਹਾਂ, ਕਪਾਹ ਦੇ ਬਹੁਤ ਖਿੜਾਏ ਫੁੱਲ।'

ਇਸ ਤੋਂ ਬਾਅਦ ਚਿੱਤਰਕਾਰ ਸੁਖਵੰਤ ਦੀ ਵਿਅੰਗਾਤਮਕ ਗ਼ਜ਼ਲ-'ਵੇਖੋ ਜੇ ਗ਼ੌਰ ਨਾਲ ਤਾਂ ਇਹ ਵੀ ਦੁਕਾਨ ਹੈ, ਇਹਨਾਂ ਇਮਾਰਤਾਂ 'ਚੋਂ ਨਾ ਮੰਦਿਰ ਤਲਾਸ਼ ਕਰ' ਨੇ ਸੋਚਣ ਲਈ ਮਜਬੂਰ ਕਰ ਦਿੱਤਾ। ਇਸ ਪਿੱਛੋਂ ਸ੍ਰੀਮਤੀ ਪ੍ਰਕਾਸ਼ ਕੌਰ ਸੰਧੂ ਦੀ ਕਵਿਤਾ 'ਕੁਦਰਤ ਦਾ ਸ਼ਾਹਕਾਰ ਨੇ ਇਹ ਕਾਲੇ ਪੀਲੇ ਹੱਥ, ਮਹਿਲਾਂ ਦੇ ਰਚਨਹਾਰ ਨੇ ਇਹ ਕਾਲੇ ਪੀਲੇ ਹੱਥ' ਨੇ ਮਜ਼ਦੂਰ ਵਰਗ ਦੀ ਤਰਜਮਾਨੀ ਕੀਤੀ। ਉਸਤਾਦ ਸ਼ਾਇਰ ਡੀ. ਆਰ. ਧਵਨ ਦੀ ਗ਼ਜ਼ਲ 'ਕੋਈ ਡਿੱਗਦੀ ਹੋਈ ਦੀਵਾਰ ਜਾਪੇ, ਹਰ ਇਕ ਆਦਮੀ ਬੀਮਾਰ ਜਾਪੇ' ਨੇ ਅਜੋਕੇ ਦੌਰ ਦੀ ਤਸਵੀਰ ਪੇਸ਼ ਕੀਤੀ। ਇਸ ਪਿੱਛੋਂ ਸ਼ਾਇਰਾ ਡਾ. ਕੰਵਲ ਭੱਲਾ ਦੀ ਕਵਿਤਾ-'ਬੋਝਲ ਹੁੰਦਾ ਹੈ ਲਾਸ਼ ਲਈ ਖ਼ੁਦ ਆਪਣਾ ਬੋਝ ਉਠਾਣਾ' ਰਾਹੀਂ ਮਨੁੱਖ ਦੀ ਅੰਤਰੀਵ ਆਤਮਾ ਦਾ ਦਰਦ ਪੇਸ਼ ਕੀਤਾ। ਤਾਰਾ ਸਿੰਘ ਤਾਰਾ ਯੂ. ਕੇ. ਨੇ ਆਪਣੇ ਗੀਤ-
'ਜਿੰਦ ਵਾਅਦਿਆਂ 'ਚ ਡੁੱਬੀ ਹੈ, ਜਿਸਮ ਤਰੀ ਜਾਂਦੇ।'
ਉਹ ਡੁੱਬ ਜਾਣਾ ਅਜੇ ਵੀ, ਵਾਅਦੇ ਕਰੀ ਜਾਂਦੇ।'
ਰਾਹੀਂ ਸਰਕਾਰਾਂ ਦੇ ਝੂਠੇ ਵਾਅਦਿਆਂ ਨੂੰ ਨੰਗਾ ਕੀਤਾ। ਵਿਜੇ ਮੋਦਗਿਲ ਦੀਆਂ ਦੋ ਛੋਟੀਆਂ ਵਿਅੰਗਾਤਮਕ ਕਵਿਤਾਵਾਂ ਤੋਂ ਬਾਅਦ ਮੀਤ ਜਲੰਧਰੀ ਦੀ ਗ਼ਜ਼ਲ 'ਦਿਲ ਤੇ ਕਦੋਂ ਅਖ਼ਤਿਆਰ ਹੁੰਦਾ ਹੈ, ਜਦ ਕਿਸੇ ਨਾਲ ਪਿਆਰ ਹੁੰਦਾ ਹੈ' ਨੇ ਮਾਹੌਲ ਨੂੰ ਰੁਮਾਂਟਿਕ ਕਰ ਦਿੱਤਾ। ਉਸਤਾਦ ਸ਼ਾਇਰ, ਨਰਿੰਦਰ ਮਾਨਵ ਦੀ ਗ਼ਜ਼ਲ, ਨੇ ਮਜ਼ਦੂਰ ਵਰਗ ਨੂੰ ਇਉਂ ਹਲੂਣਾ ਦਿੱਤਾ, ਬਹਾਰਾਂ ਨੇ ਵੀ ਲੁੱਟਣਾ ਹੈ ਖ਼ਿਜ਼ਾਵਾਂ ਨੇ ਵੀ ਲੁੱਟਣਾ ਹੈ, ਕਿਆਮਤ ਰੋਜ਼ ਆਏਗੀ ਜਦੋਂ ਤੱਕ ਲੋਕ ਸੁੱਤੇ ਨੇ।

ਦੂਰਦਰਸ਼ਨ ਦੇ ਪ੍ਰੋਡਿਊਸਰ, ਸ਼ਾਇਰ ਪਰਮਜੀਤ ਕੁਮਾਰ ਨੇ ਗ਼ਜ਼ਲ-'ਮੈਂ ਉਕਸਾਉਂਦਾ ਹਾਂ ਚਿੜੀਆਂ ਨੂੰ, ਉਹ ਲੈ ਕੇ ਜਾਲ ਉੱਡ ਜਾਵਣ। ਸ਼ਿਕਾਰੀ ਤਿਲਮਿਲਾਉਂਦਾ ਹੈ, ਜਦੋਂ ਮੈਂ ਗੀਤ ਲਿਖਦਾ ਹਾਂ॥' ਤਰਨੁੰਮ ਵਿਚ ਸੁਣਾ ਕੇ ਵਾਹ-ਵਾਹ ਲੁੱਟੀ।

ਡਾ. ਕੀਰਤੀ ਕੇਸਰ ਦੀ ਨਜ਼ਮ 'ਮੈਨੇ ਕਹਿ ਦੀਆ ਹੈ, ਮਿਰਜ਼ੇ ਕੋ' ਵੀ ਕਾਫ਼ੀ ਭਾਵ-ਪੂਰਤ ਸੀ। ਹਾਜ਼ਰ ਸ਼ਾਇਰਾਂ

ਵਿੱਚੋਂ ਨਵਰਾਹੀ, ਪਰਮਿੰਦਰ ਵਿਰਦੀ, ਪ੍ਰੇਮਜੀਤ, ਅਜਮੇਰ ਸਮਰਾ ਹੋਰਾਂ ਵੀ ਆਪਣੀ-ਆਪਣੀ ਹਾਜ਼ਰੀ ਲਗਵਾਈ। ਮੰਚ ਦੇ ਪ੍ਰਧਾਨ ਰਾਜਿੰਦਰ ਪਰਦੇਸੀ ਨੇ ਨਜ਼ਮ, ਸਰਾਪੀ ਜ਼ਿੰਦਗੀ ਤੋਂ ਬਾਅਦ ਇਕ ਗ਼ਜ਼ਲ-'ਉਹ ਛਾਏ ਰਹਿਣਗੇ, ਮਿਹਨਤਕਸ਼ਾਂ ਦੇ ਦਿਲ 'ਤੇ ਪਰਦੇਸੀ, ਜਿਹੜੇ ਅੰਗਿਆਰ ਬਣ-ਬਣ ਕੇ ਸਿਤਮ 'ਤੇ ਵਰ੍ਹਨਗੇ ਸ਼ਾਇਰ' ਨਾਲ ਆਪਣੀ ਹਾਜ਼ਰੀ ਲਗਵਾਈ। ਮੰਚ ਦੇ ਜਨਰਲ ਸਕੱਤਰ ਕੁਲਵਿੰਦਰ ਫੁੱਲ ਹੋਰਾਂ ਆਪਣਿਆਂ ਦੋ ਸ਼ਿਅਰਾਂ ਤੋਂ ਬਾਅਦ ਸ. ਜਗਜੀਤ ਸਿੰਘ ਆਨੰਦ ਹੋਰਾਂ ਨੂੰ ਅਸ਼ੀਰਵਾਦ ਦੇਣ ਲਈ ਬੇਨਤੀ ਕੀਤੀ। ਸ. ਜਗਜੀਤ ਸਿੰਘ ਆਨੰਦ ਹੋਰਾਂ ਆਪਣੇ ਭਾਸ਼ਣ ਵਿਚ ਕਿਹਾ ਕਿ ਕਿਰਤੀ ਦੇ ਹੱਕਾਂ ਵਿਚ ਸੁਚੇਤ ਰੂਪ ਵਿਚ ਲਿਖਣਾ ਹੀ ਮਜ਼ਦੂਰ ਦਿਹਾੜੇ 'ਤੇ ਸੱਚੀ ਸ਼ਰਧਾਂਜਲੀ ਹੈ ਅਤੇ ਇਸ ਉਪਰਾਲੇ ਲਈ ਸਾਹਿਤ ਕਲਾ ਅਤੇ ਸੱਭਿਆਚਾਰਕ ਮੰਚ ਵਧਾਈ ਦਾ ਪਾਤਰ ਹੈ। ਉਪਰੰਤ ਕੇਵਲ ਸ਼ਰਮਾ ਐੱਲ. ਆਈ. ਸੀ ਹੋਰਾਂ ਆਏ ਸ਼ਾਇਰਾਂ ਅਤੇ ਮਹਿਮਾਨਾਂ ਦਾ ਧੰਨਵਾਦ ਕੀਤਾ।

*ਰਿਪੋਰਟ—ਜਸਪਾਲ ਜ਼ੀਰਵੀ*

## ਖੇਤੀ 'ਵਰਸਿਟੀ ਦੇ ਵਾਈਸ ਚਾਂਸਲਰ ਡਾ. ਕੰਗ ਵਲੋਂ ਗੁਰਭਜਨ ਗਿੱਲ ਦੇ ਕਾਵਿ-ਸੰਗ੍ਰਹਿ "ਬੋਲ ਮਿੱਟੀ ਦਿਆ ਬਾਵਿਆ" ਦਾ ਚੌਥਾ ਐਡੀਸ਼ਨ ਰਿਲੀਜ਼

ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਦੇ ਵਾਈਸ ਚਾਂਸਲਰ ਡਾ. ਮਨਜੀਤ ਸਿੰਘ ਕੰਗ ਨੇ ਸੰਚਾਰ ਅਤੇ ਅੰਤਰਰਾਸ਼ਟਰੀ ਸੰਪਰਕ ਕੇਂਦਰ ਵਿਖੇ ਸੰਪਾਦਕ ਚੰਗੀ ਖੇਤੀ ਵਜੋਂ ਕਾਰਜਸ਼ੀਲ ਗੁਰਭਜਨ ਗਿੱਲ ਦੇ ਪੰਜਾਬ ਸੰਤਾਪ ਨਾਲ ਸੰਬੰਧਤ ਕਵਿਤਾਵਾਂ ਦੇ ਸੰਗ੍ਰਹਿ "ਬੋਲ ਮਿੱਟੀ ਦਿਆ ਬਾਵਿਆ" ਦੇ ਚੌਥੇ ਅੰਕ ਨੂੰ ਰਿਲੀਜ਼ ਕਰਦਿਆਂ ਕਿਹਾ ਹੈ ਕਿ ਜੇਕਰ ਕਵਿਤਾ ਅੰਦਰ ਧਰਤੀ ਦੇ ਦੁਖ ਸੁਖ ਅਤੇ ਉਥੇ ਵਸਦੇ ਲੋਕਾਂ ਦੇ ਮਸਲਿਆਂ ਨਾਲ ਸੰਬੰਧਤ ਸੰਵੇਦਨਾ ਹੈ ਤਾਂ ਉਸ ਨੂੰ ਪਾਠਕ ਲਗਾਤਾਰ ਪਿਆਰ ਕਰਦੇ ਹਨ। ਉਨ੍ਹਾਂ ਆਖਿਆ ਕਿ ਇਸ ਕਿਤਾਬ ਵਿੱਚ ਪੰਜਾਬ ਦੇ ੧੯੭੮ ਤੋਂ ਲੈ ਕੇ ੧੯੯੨ ਤੀਕ ਲਗਾਤਾਰ ਬਲਦੇ ਸਿਵਿਆਂ ਦਾ ਸੇਕ ਵੀ ਹੈ ਅਤੇ ਇਸ ਧਰਤੀ ਦੀਆਂ ਧੀਆਂ ਭੈਣਾਂ ਦੀਆਂ ਅੱਖਾਂ ਵਿਚ ਜੰਮ ਗਏ ਅੱਥਰੂਆਂ ਦੀ ਇਬਾਰਤ ਵੀ ਹੈ। ਡਾ. ਕੰਗ ਨੇ ਗੁਰਭਜਨ ਗਿੱਲ ਨੂੰ ਉਸ ਦੇ ੫੬ਵੇਂ ਜਨਮ ਦਿਨ ਦੀ ਮੁਬਾਰਕ ਦਿੰਦਿਆਂ ਆਖਿਆ ਕਿ ਸਾਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਗੁਰਭਜਨ ਗਿੱਲ ਸਾਡੀ ਯੂਨੀਵਰਸਿਟੀ ਦਾ ਅਧਿਆਪਕ ਹੈ ਅਤੇ ਪੰਜਾਬੀ ਸਾਹਿਤ ਨੂੰ ਹੁਣ ਤੀਕ ੯ ਕਾਵਿ-ਸੰਗ੍ਰਹਿ ਭੇਟ ਕਰ ਚੁੱਕਾ ਹੈ। ਡਾ. ਕੰਗ ਨੇ ਇਸ ਪੁਸਤਕ ਦੀ ਪਹਿਲੀ ਕਾਪੀ ਪੀ.ਏ.ਯੂ. ਪ੍ਰਬੰਧਕੀ ਬੋਰਡ ਦੇ ਮੈਂਬਰ ਡਾ. ਬਲਦੇਵ ਸਿੰਘ ਬੋਪਾਰਾਏ ਨੂੰ ਭੇਟ ਕੀਤੀ।

ਇਸ ਮੌਕੇ ਬੋਲਦਿਆਂ ਡਾ. ਬਲਦੇਵ ਸਿੰਘ ਬੋਪਾਰਾਏ ਨੇ ਆਖਿਆ ਕਿ ਉਨ੍ਹਾਂ ਨੂੰ ਇਸ ਗੱਲ ਦਾ ਵੀ ਮਾਣ ਹੈ ਕਿ ਗੁਰਭਜਨ ਗਿੱਲ ਸਾਡੇ ਇਲਾਕੇ ਗੁਰਦਾਸਪੁਰ ਵਿੱਚ ਪੈਦਾ ਹੋ ਕੇ ਲੁਧਿਆਣਾ ਵਿੱਚ ਪਿਛਲੇ ੩੮ ਸਾਲਾਂ ਤੋਂ ਆਪਣੀ ਸਾਹਿਤ ਸਾਧਨਾ ਅਤੇ ਸਮਾਜ ਸੇਵਾ ਸਦਕਾ ਨਿਵੇਕਲੀ ਪਛਾਣ ਬਣਾ ਚੁੱਕਾ ਹੈ। ਉਨ੍ਹਾਂ ਆਖਿਆ ਕਿ ਪੰਜਾਬ ਦੇ ਕਹਿਰੀ ਦਿਨਾਂ ਦਾ ਸੇਕ ਸਭ ਤੋਂ ਵੱਧ ਗੁਰਦਾਸਪੁਰ ਅਤੇ ਸਰਹੱਦੀ ਪੱਟੀ ਦੇ ਵਾਸੀਆਂ ਨੇ ਝੱਲਿਆ ਹੈ। ਸ਼ਾਇਦ ਇਸੇ ਕਰਕੇ ਇਸ ਪੀੜ ਦਾ ਅਹਿਸਾਸ ਗੁਰਭਜਨ ਗਿੱਲ ਨੂੰ ਆਮ ਪੰਜਾਬੀ ਕਵੀਆਂ ਨਾਲੋਂ ਵਧੇਰੇ ਹੈ। ਉਨ੍ਹਾਂ ਆਖਿਆ ਕਿ ਇਸ ਕਿਤਾਬ ਨੂੰ ਪੰਜਾਬ ਦੇ ਸੰਤਾਪੇ ਦਿਨਾਂ ਦਾ ਹਕੀਕੀ ਦਸਤਾਵੇਜ਼ ਕਹਿ ਲਈਏ ਤਾਂ ਕੋਈ ਅਤਿਕਥਨੀ ਨਹੀਂ ਕਿਉਂਕਿ ਇਸ ਕਿਤਾਬ ਦੀਆਂ ਰਚਨਾਵਾਂ ਮੁਤਾਬਕ ਉਦੋਂ ਸੱਚਮੁੱਚ ਹੀ ਗੁਰਦਾਸਪੁਰ ਜ਼ਿਲ੍ਹੇ ਵਿੱਚ ਸ਼ਾਮੀਂ ੪ ਵਜੇ ਹੀ ਰਾਤ ਪੈ ਜਾਂਦੀ ਸੀ। ਖੇਤੀਬਾੜੀ ਕਾਲਜ ਦੇ ਡੀਨ ਡਾ. ਮਿਲਖਾ ਸਿੰਘ ਔਲਖ ਨੇ ਦੱਸਿਆ ਕਿ ਵਿਗਿਆਨਕ ਸਾਹਿਤ ਦੀ ਸੰਪਾਦਨਾ ਦੇ ਨਾਲ ਨਾਲ ਸਾਹਿਤਕ ਰੰਗਣ ਵਾਲੀ ਰਚਨਾ ਦਾ ਲੇਖਕ ਗੁਰਭਜਨ ਗਿੱਲ ਸਾਡੇ ਸਾਰਿਆਂ ਲਈ ਉਤਸ਼ਾਹ ਦਾ ਸੋਮਾ ਹੈ। ਧੰਨ ਪੋਠੋਹਾਰ ਬ੍ਰਦਰਹੁੱਡ ਦੇ ਚੇਅਰਮੈਨ ਅਤੇ ਸ਼ਹਿਰ ਦੇ ਪ੍ਰਸਿੱਧ ਉਦਯੋਗਪਤੀ ਸ੍ਰੀ ਨਰਿੰਦਰ ਸਿੰਘ ਨੰਦਾ ਨੇ ਵੀ ਇਸ ਮੌਕੇ ਗੁਰਭਜਨ ਗਿੱਲ ਨੂੰ ਇਸ ਕਿਤਾਬ ਦੇ ਪ੍ਰਕਾਸ਼ਨ ਤੇ ਵਧਾਈ ਦਿੱਤੀ।

ਸੰਚਾਰ ਅਤੇ ਅੰਤਰਰਾਸ਼ਟਰੀ ਸੰਪਰਕ ਕੇਂਦਰ ਦੇ ਅਪਰ ਨਿਰਦੇਸ਼ਕ ਡਾ. ਜਗਤਾਰ ਸਿੰਘ ਧੀਮਾਨ ਨੇ ਗੁਰਭਜਨ ਗਿੱਲ ਦੀ ਇਸ ਰਚਨਾ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਇਸ ਦਾ ਪਹਿਲਾ ਐਡੀਸ਼ਨ ੧੯੯੨ ਵਿੱਚ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਅੰਦਰ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਅਤੇ ਡਾ. ਖੇਮ ਸਿੰਘ ਗਿੱਲ ਨੇ ਰਿਲੀਜ਼ ਕੀਤਾ ਸੀ ਅਤੇ ਹੁਣ ਚੌਥੇ ਐਡੀਸ਼ਨ ਦਾ ਲੋਕ-ਅਰਪਣ ਵੀ ਇਸ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾ. ਮਨਜੀਤ ਸਿੰਘ ਕੰਗ ਕਰ ਰਹੇ ਹਨ। ਉਨ੍ਹਾਂ ਆਖਿਆ ਕਿ ਇਹ ਕਿਤਾਬ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਬੀ.ਏ. ਆਨਰਜ਼ ਕਲਾਸ ਵਿਚ ਪਾਠ ਪੁਸਤਕ ਦੇ ਤੌਰ ਤੇ ਵੀ ਲਗਾਤਰ ੫ ਸਾਲ ਪੜ੍ਹਾਈ ਜਾਂਦੀ ਰਹੀ ਹੈ। ਉਨ੍ਹਾਂ ਆਖਿਆ ਕਿ ਗੁਰਭਜਨ ਗਿੱਲ ਦੇ ੫੬ਵੇਂ ਜਨਮ ਦਿਨ ੨ ਮਈ ਨੂੰ ਇਸ ਚੌਥੇ ਐਡੀਸ਼ਨ ਦਾ ਚੇਤਨਾ ਪ੍ਰਕਾਸ਼ਨ ਲੁਧਿਆਣਾ ਨੇ ਪ੍ਰਕਾਸ਼ਨ ਕੀਤਾ ਹੈ।

ਗੁਰਭਜਨ ਗਿੱਲ ਨੇ ਇਸ ਮੌਕੇ ਧੰਨਵਾਦ ਕਰਦਿਆਂ

ਆਖਿਆ ਕਿ ਗੁਰਦਾਸਪੁਰ ਜ਼ਿਲ੍ਹੇ ਦੇ ਨਿੱਕੇ ਜਿਹੇ ਪਿੰਡ ਬਸੰਤ ਕੋਟ ਵਿਚੋਂ ਤੁਰ ਕੇ ਅਨੇਕ ਉਬੜ-ਖਾਬੜ ਰਾਹਾਂ ਅਤੇ ਘਟਨਾਵਾਂ ਦੇ ਬਾਵਜੂਦ ਜੇਕਰ ਮੇਰਾ ਸਿਰਜਕ ਆਪਾ ਅਜੇ ਵੀ ਸੰਵੇਦਨਸ਼ੀਲ ਅਤੇ ਲਗਾਤਾਰ ਰਚਨਾ ਕਰ ਰਿਹਾ ਹੈ ਤਾਂ ਇਸ ਵਿੱਚ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਦੇ ਮਹੌਲ ਦਾ ਵੱਡਾ ਹੱਥ ਹੈ। ਪ੍ਰੋ. ਮੋਹਨ ਸਿੰਘ ਤੋਂ ਲੈ ਕੇ ਹੁਣ ਤੀਕ ਇਸ ਮਹਾਨ ਸੰਸਥਾ ਵਿੱਚ ਅਨੇਕਾਂ ਲੇਖਕਾਂ ਨੇ ਸੇਵਾ ਕਰਨ ਦੇ ਨਾਲ ਨਾਲ ਅਦਬੀ ਮਹੌਲ ਉਸਾਰਨ ਵਿੱਚ ਵੱਡਾ ਯੋਗਦਾਨ ਪਾਇਆ ਹੈ। ਉਨ੍ਹਾਂ ਆਖਿਆ ਕਿ ਮੇਰੇ ਸਹਿਕਰਮੀ ਕ੍ਰਿਸ਼ਨ ਅਦੀਬ, ਅਜਾਇਬ ਚਿਤਰਕਾਰ, ਅਮਰਜੀਤ ਗਰੇਵਾਲ ਤੋਂ ਇਲਾਵਾ ਡਾ. ਸਾਧੂ ਸਿੰਘ, ਡਾ. ਸ. ਨ. ਸੇਵਕ, ਡਾ. ਸ. ਸ. ਦੁਸਾਂਝ ਅਤੇ ਡਾ. ਸੁਰਜੀਤ ਪਾਤਰ ਨਾਲ ਲਗਾਤਾਰ ਸੰਪਰਕ ਹੀ ਮੇਰੀ ਸਿਰਜਣਾ ਨੂੰ ਹੁਲਾਰਾ ਬਖਸ਼ਦਾ ਰਿਹਾ ਹੈ।

ਇਸ ਕਿਤਾਬ ਬਾਰੇ ਲਿਖਦਿਆਂ ਪ੍ਰਸਿੱਧ ਵਿਦਵਾਨ ਆਲੋਚਕ ਅਮਰਜੀਤ ਗਰੇਵਾਲ ਨੇ ਲਿਖਿਆ ਹੈ ਕਿ ਗੁਰਭਜਨ ਗਿੱਲ ਦੀ ਇਹ ਕਵਿਤਾ ਉਸ ਦੇ ਪੰਜਾਬ ਸੰਤਾਪ ਨਾਲ ਸੰਬੰਧਤ ਸਰੋਕਾਰਾਂ ਦੀ ਕਵਿਤਾ ਹੈ। ਪੰਜਾਬ ਦੇ ਦੁੱਖ ਦਰਦ ਅਤੇ ਪੀੜਾਂ ਦੀ ਕਹਾਣੀ ਕਹਿੰਦੀ ਹੋਈ ਪੰਜਾਬ ਤ੍ਰਾਸਦੀ ਦੀ ਚੀਖ। ਇਹ ਚੀਖ ਉਸ ਪੰਜਾਬੀ ਬੰਦੇ ਨੂੰ ਸੰਬੋਧਿਤ ਹੈ, ਜੋ ਆਪਣੀ ਨਿੱਜੀ ਰਾਖੀ ਕਰਦਾ ਕਰਦਾ, ਆਪਣੇ ਹੀ ਸਮਾਜ ਨਾਲੋਂ ਅਲਹਿਦਗੀ ਕਾਰਨ, ਮਿੱਟੀ ਦਾ ਬਾਵਾ ਬਣ ਗਿਆ ਹੈ।

ਮਿੱਟੀ ਦੇ ਬਾਵੇ ਨੂੰ ਦੁੱਖ ਦਰਦ ਦੀ ਇਹ ਕਹਾਣੀ, ਉਹ ਆਪਣਾ ਦਿਲ ਹੌਲਾ ਕਰਨ ਲਈ ਨਹੀਂ ਸੁਣਾਉਂਦਾ। ਮਿੱਟੀ ਦੇ ਬਾਵਿਆ ਅੰਦਰ ਮਰੀ ਪਈ ਪੰਜਾਬੀ ਭਾਈਚਾਰਕਤਾ ਨੂੰ ਜੀਵਾਉਣ ਲਈ ਸੁਣਾਉਂਦਾ ਹੈ। ਉਨ੍ਹਾਂ ਅੰਦਰ ਸੁੱਤੀ ਪਈ ਸੰਘਰਸ਼ ਦੀ ਸਪਿਰਟ ਨੂੰ ਮੁੜ ਤੋਂ ਜਗਾਉਣ ਲਈ ਸੁਣਾਉਂਦਾ ਹੈ।

ਪੰਜਾਬ ਪੀੜਾ ਦੀ ਇਹ ਕਹਾਣੀ ਉਹ ਕਿਸੇ ਆਧੁਨਿਕ ਸ਼ੈਲੀ ਵਿੱਚ ਨਹੀਂ ਕਹਿੰਦਾ। ਉਹ ਜਾਣਦਾ ਹੈ ਕਿ ਜਿਸ ਆਧੁਨਿਕਤਾ ਦੇ ਸਪਰਸ਼ ਨਾਲ ਗੁਲਾਬ ਦੇ ਬਗੀਚਿਆਂ ਦੀ ਮਹਿਕ ਤੱਕ ਮਰ ਜਾਂਦੀ ਹੈ, ਉਹ ਭਲਾ ਪੰਜਾਬ ਦੀ ਮਿੱਟੀ ਨੂੰ ਕੀ ਜੀਵਾਲੇਗੀ। ਇਸੇ ਲਈ ਪੰਜਾਬ ਪੀੜਾ ਦੀ ਇਹ ਕਹਾਣੀ ਉਹ ਪੰਜਾਬੀ ਮਿੱਟੀ ਦੇ ਬਾਵਿਆ ਨੂੰ ਪੰਜਾਬੀ ਮਿੱਟੀ ਦੀ ਸ਼ੈਲੀ ਵਿਚ ਹੀ ਸੁਣਾਉਂਦਾ ਹੈ। ਉਹ ਜਾਣਦਾ ਹੈ ਕਿ ਨਫ਼ਰਤ ਦੇ ਨਾਗਾਂ ਨੂੰ ਕੀਲ ਕੇ ਅਤੇ ਕੱਟੜਵਾਦ ਦੇ ਪੱਥਰਾਂ ਨੂੰ ਪਿਘਲਾ ਕੇ ਪੰਜਾਬ ਦੀ ਨਵੀਂ ਮਾਨਸਿਕਤਾ ਜਾਂ ਨਵੇਂ ਮਨੁੱਖ ਦੀ ਸਿਰਜਣਾ ਦਾ ਕੰਮ ਕੇਵਲ ਕਵਿਤਾ ਹੀ ਕਰ ਸਕਦੀ ਹੈ।

ਗੁਰਭਜਨ ਗਿੱਲ ਦੀ ਕਵਿਤਾ ਬਾਰੇ ਡਾ. ਸਾਧੂ ਸਿੰਘ ਦਾ ਵਿਚਾਰ ਹੈ ਕਿ ਗੁਰਭਜਨ ਗਿੱਲ ਦੀ ਸ਼ਾਇਰੀ ਪੰਜਾਬੀਅਤ ਦੀ ਗੌਰਵਮਈ ਗਾਥਾ ਦਾ ਗਿਆਨ ਗੀਤ ਹੈ। ਸਮਕਾਲੀ ਜ਼ਿੰਦਗੀ ਵਿੱਚ ਪ੍ਰਾਪਤੀਆਂ ਦੀ ਚੂਹੇ ਦੌੜ ਨੇ ਜਿਹੜੀਆਂ ਨਾਕਾਬਲਿ-ਮੁਆਫੀਯੋਗ ਖੁਨਾਮੀਆਂ ਕਰਵਾਈਆਂ ਹਨ। ਗੁਰਭਜਨ ਦੀ ਕਵਿਤਾ ਉਨ੍ਹਾਂ ਦਾ ਗਹਿਰਾ ਅਹਿਸਾਸ ਕਰਵਾਉਂਦੀ ਹੋਈ ਸਾਨੂੰ ਚੇਤਾਵਨੀ ਦਿੰਦੀ ਹੈ ਕਿ ਜੇ ਅਸੀਂ ਰਸਾਤਲ ਦੀ ਇਸ ਦਲਦਲ ਵਿਚੋਂ ਬਾਹਰ ਨਾ ਆਏ ਤਾਂ ਆਪਣੇ ਪੁਰਖਿਆਂ ਦੀਆਂ ਪ੍ਰਾਪਤੀਆਂ ਤੇ ਮਾਣ ਕਰਨ ਦੇ ਅਧਿਕਾਰ ਤੋਂ ਵਾਂਝੇ ਹੋ ਜਾਵਾਂਗੇ। ਇਸ ਦੇ ਨਾਲ ਹੀ ਆਪਣੀ ਸੰਤਾਨ ਨੂੰ ਵੀ ਮੂੰਹ ਵਿਖਾਉਣ ਜੋਗੇ ਨਹੀਂ ਰਹਾਂਗੇ। ਕੀ ਇਨ੍ਹਾਂ ਨਜ਼ਮਾਂ ਵਿਚਲੀ ਚੇਤਾਵਨੀ ਪੰਜਾਬੀ ਜਨ-ਮਾਣਸ ਦੇ ਅੰਤਰਮਨ ਨੂੰ ਛੂਹ ਸਕੇਗੀ ? ਇਸ ਦੇ ਸਵਾਲ ਦੇ ਜਵਾਬ ਉਪਰ ਸਾਡਾ ਬਹੁਤ ਕੁਝ ਨਿਰਭਰ ਕਰਦਾ ਹੈ।

*—ਡਾ ਨਿਰਮਲ ਜੌੜਾ*

*ਸੰਚਾਰ ਅਤੇ ਅੰਤਰਰਾਸ਼ਟਰੀ ਸੰਪਰਕ ਕੇਂਦਰ,*

*ਪੀ.ਏ.ਯੂ. ਲੁਧਿਆਣਾ*

## ਸੰਤ ਬਾਬਾ ਅੱਛਰ ਸਿੰਘ ਜੀ ਦੀ ਸਲਾਨਾ ਬਰਸੀ ਸਮਰਾਵਾਂ (ਗੁਰਦਾਸਪੁਰ)

*—ਜਸਵਿੰਦਰ ਜੀਤ ਬਾਜਵਾ ਰਮਦਾਸ*

ਯਾਦਾਂ ਤਾਂ ਯਾਦਾਂ ਹੀ ਹੁੰਦੀਆਂ ਹਨ। ਨਾਮਧਾਰੀ ਸੰਤ ਬਾਬਾ ਅੱਛਰ ਸਿੰਘ ਜੀ ਦੀ ਸਲਾਨਾ ਸੋਲ੍ਹਵੀ ਬਰਸੀ ਪਿੰਡ ਸਮਰਾਵਾਂ (ਗੁਰਦਾਸਪੁਰ) ਵਿਚ ਪਿਛਲੇ ਦਿਨੀਂ ਵਿਚ ਮਨਾਈ ਗਈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਸਦਕਾ ਨਾਮਧਾਰੀ ਸੰਗਤ ਵਲੋਂ ਮਿਲ ਕੇ ਬੈਠ ਕੇ ਸਿਮਰਨ ਕੀਤਾ, ਅਤੇ ਰਾਗੀ ਸਿੰਘਾਂ ਤੇ ਜਥੇਦਾਰਾਂ ਨੇ ਦੀਵਾਨ ਲਾਏ। ਸੰਤ ਬਾਬਾ ਅੱਛਰ ਸਿੰਘ ਜੀ ਇਕ ਪੂਰਨ ਗੁਰ-ਸਿੱਖ ਨਾਮਧਾਰੀ ਸੰਤ ਸਨ। ਜਿਨ੍ਹਾਂ ਦੀ ਸੇਵਾ ਤੇ ਸੰਭਾਲ ਸਰਪੰਚ ਸ. ਮੇਵਾ ਸਿੰਘ ਜੀ ਦੇ ਪੂਰੇ ਪਰਿਵਾਰ ਨਾਲ ਅੱਜ ਤੱਕ ਕਰਦੇ ਆ ਰਹੇ ਸਨ। ਸੰਤ ਮਹਿੰਦਰ ਸਿੰਘ ਸਹਿਜਾਦੇ ਵਾਲੇ ਪੂਰੇ ਨਾਮਧਾਰੀ ਜੱਥੇ ਨਾਲ ਇਲਾਹੀ ਬਾਣੀ ਦਾ ਕੀਰਤਨ ਕੀਤਾ ਅਤੇ ਹੱਲੇ ਦੇ ਦੀਵਾਨ ਰਾਹੀਂ ਸੰਤ ਅੱਛਰ ਸਿੰਘ ਜੀ ਬਾਰੇ ਉਹਨਾਂ ਦੇ ਜੀਵਨ ਬਾਰੇ ਚਾਨਣਾ ਪਾਇਆ। ਵਿਸ਼ੇਸ਼ ਤੌਰ ਤੇ ਪੁੱਜੇ ਸਪੀਕਰ-ਵਿਧਾਨ-ਸਭਾ ਸ. ਨਿਰਮਲ ਸਿੰਘ ਕਾਹਲੋਂ ਦੇ ਸਪੁੱਤਰ ਸ. ਰਵੀ ਕਰਨ ਕਾਹਲੋਂ ਨੇ ਉਚੇਚੇ ਤੌਰ ਤੇ ਮੇਲੇ ਵਿਚ ਹਾਜ਼ਰੀ ਲਗਵਾਈ। ਇਸ ਮੇਲੇ ਵਿਚ ਹਿੱਸਾ ਲੈਣ ਲਈ ਪਹੁੰਚੀਆਂ ਸ਼ਖਸੀਅਤਾਂ ਜਥੇਦਾਰ ਅਮਰੀਕ ਸਿੰਘ, ਸੂਬਾ ਅਜੀਤ ਸਿੰਘ ਬਟਾਲੇਵਾਲੇ, ਸੰਤ ਜਰਨੈਲ ਸਿੰਘ, ਸੰਤ

ਗੁਰਬਚਨ ਸਿੰਘ ਚੰਡੀਗੜ੍ਹ, ਜਥੇਦਾਰ ਸੁਰਜੀਤ ਸਿੰਘ ਮੁਸਤਫਾਪੁਰਾ, ਸ. ਹਰਭਜਨ ਸਿੰਘ, ਸ. ਬੁੱਧ ਸਿੰਘ, ਮਾਤਾ ਸਵਰਨ ਕੌਰ, ਕਈ ਉੱਘੇ ਰਾਜਨੀਤਕ ਆਗੂ, ਸਾਧੂ ਸੰਤ ਅਤੇ ਇਲਾਕੇ ਦੇ ਸੰਬੰਧੀ ਅਤੇ ਪਤਵੰਤੇ ਸੱਜਣ-ਮਿਤਰ ਮੇਲੇ ਵਿਚ ਉਚੇਚੇ ਤੌਰ ਤੇ ਪੁੱਜੇ। ਮੇਲੇ ਦੀ ਸਮਾਪਤੀ ਸ. ਮੇਵਾ ਸਿੰਘ, ਸ. ਜਗਤਾਰ ਸਿੰਘ, ਸ. ਅਵਤਾਰ ਸਿੰਘ ਵਲੋਂ ਆਈ ਸੰਗਤ ਦਾ ਧੰਨਵਾਦ ਕੀਤਾ।

*ਗੁਰੂ ਨਾਨਕ ਦੇਵ ਯੂਨੀਵਰਸਿਟੀ*
*ਉਰਦੂ-ਡਿਪਾਰਟਮੈਂਟ (ਅੰਮ੍ਰਿਤਸਰ)*
*ਫੋਨ- ੯੮੭੮੯-੪੨੭੧੪*

## ਇੰਦਰ ਸਿੰਘ ਨਾਮਧਾਰੀ ਬਣੇ ਝਾਰਖੰਡ ਤੋਂ ਮੈਂਬਰ ਲੋਕ ਸਭਾ

ਦੇਸ਼ ਦਾ ਦੂਜੀ ਵਾਰ ਪ੍ਰਧਾਨ ਮੰਤਰੀ ਬਣਨ ਦੀ ਸੰਭਾਵਨਾ ਨਾਲ ਹਰ ਕਿਸੇ ਦੀ ਨਜ਼ਰ ਡਾ. ਮਨਮੋਹਨ ਸਿੰਘ ਵੱਲ ਹੈ ਪਰ ਇਸ ਦੌਰਾਨ ਝਾਰਖੰਡ ਸੂਬੇ 'ਚ ਛਤਰਾ ਲੋਕ ਸਭਾ ਹਲਕੇ ਤੋਂ ਜੇਤੂ ਰਹੇ ਸਾਂਸਦ ਰਹੇ ਸ. ਇੰਦਰ ਸਿੰਘ ਨਾਮਧਾਰੀ ਅਜਿਹੇ ਇਕਲੌਤੇ ਸਿੱਖ ਸਾਂਸਦ ਹਨ ਜੋ ਪੰਜਾਬ ਤੋਂ ਕਿਸੇ ਬਾਹਰਲੇ ਸੂਬੇ ਤੋਂ ਜੇਤੂ ਰਹੇ। ਬਿਹਾਰ ਝਾਰਖੰਡ ਵਿਚ ਛੇ ਵਾਰ ਵਿਧਾਇਕ ਬਣਨ ਵਾਲੇ ਅਤੇ ਝਾਰਖੰਡ ਵਿਧਾਨ ਸਭਾ ਦੇ ਸਾਬਕਾ ਸਪੀਕਰ ਇੰਦਰ ਸਿੰਘ ਨਾਮਧਾਰੀ ਦਾ ਪਰਿਵਾਰ ਦੇਸ਼ ਦੀ ਵੰਡ ਹੋਣ ਤੋਂ ਬਾਅਦ ੧੯੪੭ ਵਿਚ ਡਾਲਟੇਨਗੰਜ ਆ ਕੇ ਰਹਿਣ ਲੱਗਾ। ਇਸ ਵਾਰ ਉਨ੍ਹਾਂ ਨੇ ਲੋਕ ਸਭਾ ਦੀ ਚੋਣ ਵਿਚ ਜਨਤਾ ਦਲ (ਯੂ), ਕਾਂਗਰਸ ਅਤੇ ਰਾਸ਼ਟਰੀ ਜਨਤਾ ਦਲ ਦੇ ਉਮੀਦਵਾਰਾਂ ਨੂੰ ਮਾਤ ਦਿੱਤੀ ਹੈ। ਸ. ਇੰਦਰ ਸਿੰਘ ਨਾਮਧਾਰੀ ਦਾ ਕਹਿਣਾ ਹੈ ਕਿ ਉਨ੍ਹਾਂ ਦੀ ਜਿੱਤ ਸਾਰੇ ਦੇਸ਼ ਵਾਸੀਆਂ ਲਈ ਇਕ ਸੰਦੇਸ਼ ਹੈ ਕਿ ਭਾਰਤ ਵਾਸੀ ਨਿਰਪੱਖ ਅਤੇ ਇਮਾਨਦਾਰ ਲੋਕ ਹਨ, ਕੇਵਲ ਰਾਜਸੀ ਆਗੂ ਹੀ ਉਨ੍ਹਾਂ ਨੂੰ ਫਿਰਕੂਪੁਣੇ ਦੀ ਅੱਗ ਵਿਚ ਝੋਕਦੇ ਹਨ। ੬੬ ਸਾਲਾਂ ਇੰਦਰ ਸਿੰਘ ਨਾਮਧਾਰੀ ਦਾ ਕਹਿਣਾ ਹੈ ਕਿ ਇਹ ਉਨ੍ਹਾਂ ਦੇ ਕੀਤੇ ਕੰਮਾਂ ਦਾ ਨਤੀਜਾ ਹੈ ਕਿ ਜਨਤਾ ਨੇ ਉਨ੍ਹਾਂ ਨੂੰ ਸੰਸਦ ਤੱਕ ਪਹੁੰਚਾਇਆ ਹੈ। ਸ. ਇੰਦਰ ਸਿੰਘ ਪਹਿਲਾਂ ਭਾਜਪਾ ਤੋਂ ਅਸਤੀਫਾ ਦੇ ਕੇ ਜਨਤਾ ਦਲ (ਯੂ) 'ਚ ਚਲੇ ਗਏ ਸਨ, ਪਰ ਟਿਕਟਾਂ ਦੀ ਵੰਡ ਤੋਂ ਬਿਹਾਰ ਦੇ ਮੁੱਖ ਮੰਤਰੀ ਨਿਤਿਸ਼ ਕੁਮਾਰ ਨਾਲ ਵਿਵਾਦ ਹੋਣ 'ਤੇ ਉਨ੍ਹਾਂ ਨੇ ਆਜ਼ਾਦ ਉਮੀਦਵਾਰ ਵਜੋਂ ਚੋਣ ਲੜੀ ਅਤੇ ਜਿੱਤ ਪ੍ਰਾਪਤ ਕੀਤੀ।

## ਅਮਰੀਕਾ ਦੀ ਸਿੱਖ-ਪਰੇਡ ਵਿਚ ਨਾਮਧਾਰੀ-ਸੰਗਤ

ਨਿਊਯਾਰਕ (ਅਮਰੀਕਾ), ੨੬ ਅਪ੍ਰੈਲ ੨੦੦੯—ਖਾਲਸਾ ਪੰਥ ਦੇ ਸਿਰਜਨਾ-ਪੁਰਬ ਤੇ ਅਮਰੀਕਾ ਦੇ ਪ੍ਰਸਿੱਧ ਸ਼ਹਿਰ ਨਿਊਯਾਰਕ ਵਿਖੇ ਸਿੱਖਾਂ ਵਲੋਂ ਵਿਸ਼ਾਲ ਪਰੇਡ ਦਾ ਆਯੋਜਨ ਕੀਤਾ ਗਿਆ। ੬੦-੭੦ ਹਜ਼ਾਰ ਦੀ ਗਿਣਤੀ ਵਿਚ ਸਿੱਖਾਂ ਦੇ ਵਿਸ਼ਾਲ ਇਕੱਠ ਨੇ ਸ਼ਹਿਰ ਦੇ ਮੈਨਹੈਟਨ ਇਲਾਕੇ ਨੂੰ ਬਸੰਤੀ ਰੰਗ ਵਿਚ ਰੰਗ ਦਿੱਤਾ। ਸਿੱਖ ਸੋਸਾਇਟੀ ਨਿਊਯਾਰਕ ਦੇ ਪ੍ਰਧਾਨ ਸ. ਟਹਿਲ ਸਿੰਘ ਵਲੋਂ ਆਮੰਤ੍ਰਿਤ ਕਰਨ ਤੇ ਨਾਮਧਾਰੀ ਸੰਗਤ ਵੀ ਇਸ ਸ਼ੁਭ ਅਵਸਰ ਤੇ ਸ਼ਾਮਲ ਹੋਈ। ਇਸ ਵਿਸ਼ਾਲ ਇਕੱਠ ਵਿਚ, ਜੋ ਕਈ ਮੀਲਾਂ ਵਿਚ ਫੈਲਿਆ ਹੋਇਆ ਸੀ, ਕੇਵਲ ੪੦-੫੦ ਨਾਮਧਾਰੀ ਸਿੱਖ ਸੰਗਤ ਸਾਬਤ ਸੂਰਤ ਗੁਰਮੁਖੀ ਸਰੂਪ ਕਰਕੇ ਵਿਸ਼ੇਸ਼ ਖਿੱਚ ਦਾ ਕੇਂਦਰ ਸੀ। "ਬਾਣੀ ਦੇ ਤੇਜ ਵਿਚੋਂ ਖੰਡੇ ਦੀ ਧਾਰ ਵਿਚੋਂ, ਸਜੂਗਾ ਸਿੰਘ ਜੇਹੜਾ ਦਿਸੂ ਹਜ਼ਾਰ ਵਿਚੋਂ॥" ਇਕ ਕਾਵਿਕ ਸਤਰਾਂ ਸਾਕਾਰ ਹੋਈਆਂ ਦਿਸ ਰਹੀਆਂ ਸਨ। ਨਾਮਧਾਰੀ ਸੰਗਤ ਦੇ ਦੁੱਧ ਚਿੱਟੇ ਗੁਰਮੁਖੀ ਬਾਣੇ, ਸਿੰਘਾਂ ਦੇ ਖੁਲ੍ਹੇ ਦਾੜ੍ਹੇ, ਗਲਾਂ ਵਿਚ ਉਨ ਦੀਆਂ ਮਾਲਾ ਸ੍ਰੀ ਦਸਮੇਸ਼ ਦੇ ਖਾਲਸੇ ਦੇ ਖਾਲਸ ਰੂਪ ਦੀ ਨੁਮਾਇੰਦਗੀ ਕਰ ਰਹੀਆਂ ਸਨ। ਜਥੇ ਦੇ ਹੱਥਾਂ ਵਿਚ ਫੜੇ ਬੈਨਰ ਤੇ ਜਿਥੇ ਸ੍ਰੀ ਕਲਗੀਧਰ ਪਾਤਸ਼ਾਹ ਵਲੋਂ ਖਾਲਸਾ ਸਾਜਨਾ ਵਰ੍ਹੇ ਦੀਆਂ ਵਧਾਈਆਂ ਲਿਖੀਆਂ ਹੋਈਆਂ ਸਨ ਟੈਲੀਵੀਜ਼ਨ ਅਤੇ ਪ੍ਰਿੰਟ ਮੀਡੀਆ ਵਾਸਤੇ ਨਾਮਧਾਰੀ ਸੰਤ ਖਾਲਸੇ ਦਾ ਨਿਰਾਲਾ ਸਰੂਪ ਵਿਸ਼ੇਸ਼ ਖਿੱਚ ਦਾ ਕੇਂਦਰ ਸੀ। ਨਾਮਧਾਰੀ ਸੰਗਤ ਨਿਊਯਾਰਕ ਦੇ ਪ੍ਰਮੁੱਖ ਸੱਜਣ ਸਵ. ਸ੍ਰੀ ਬਲਦੇਵ ਸਿੰਘ ਚਾਵਲਾ, ਜਸਬੀਰ ਸਿੰਘ, ਸਵਰਣ ਸਿੰਘ, ਜਗਪਾਲ ਸਿੰਘ ਜੱਜ, ਬਲਦੇਵ ਸਿੰਘ, ਸੁਦਰਸ਼ਨ ਸਿੰਘ, ਸਰਮੁਖ ਸਿੰਘ, ਭੁਪਿੰਦਰ ਸਿੰਘ ਭੂਰਜੀ ਆਦਿ ਪਰਿਵਾਰਾਂ ਸਮੇਤ ਸ਼ਾਮਲ ਸਨ।

*—ਸੁਦਰਸ਼ਨ ਸਿੰਘ, ਨਿਊਯਾਰਕ*

## ਸਿਰਦਾਰ ਕਪੂਰ ਸਿੰਘ ਨੂੰ ਸਮਰਪਿਤ ਗੋਸ਼ਟੀ

ਪਟਿਆਲਾ-ਬੀਤੇ ਦਿਨੀਂ ਹਰਿਦਰਸ਼ਨ ਇੰਟਰਨੈਸ਼ਨਲ ਮੈਮੋਰੀਅਲ ਟਰੱਸਟ, ਚੰਡੀਗੜ੍ਹ ਵੱਲੋਂ ਉਘੇ ਕਾਲਮ ਨਵੀਸ ਅਤੇ ਲੇਖਕ ਸ੍ਰੀ ਜੈਤੇਗ ਸਿੰਘ ਅਨੰਤ ਦੁਆਰਾ ਪ੍ਰਸਿੱਧ ਚਿੰਤਕ ਅਤੇ ਵਾਰਤਕ-ਲਿਖਾਰੀ ਸਿਰਦਾਰ ਕਪੂਰ ਸਿੰਘ ਆਈ.ਸੀ.ਐਸ ਸੰਬੰਧੀ ਸੰਪਾਦਿਤ ਪੁਸਤਕ 'ਸਿਰਦਾਰ' ਉਪਰ ਇੱਕ ਗੋਸ਼ਟੀ ਦਾ ਆਯੋਜਨ ਭਾਸ਼ਾ ਵਿਭਾਗ ਦੇ ਭਾਸ਼ਾ ਭਵਨ, ਪਟਿਆਲਾ ਵਿਖੇ ਕੀਤਾ ਗਿਆ। ਸਮਾਗਮ ਦੇ ਆਰੰਭ ਵਿਚ ਟਰੱਸਟ ਦੇ ਜਨਰਲ ਸਕੱਤਰ ਸ੍ਰ. ਜੈਤੇਗ ਸਿੰਘ ਅਨੰਤ ਨੇ ਸਰੋਤਿਆਂ ਨੂੰ ਜੀ ਆਇਆਂ ਕਹਿੰਦਿਆਂ ਇਸ ਗੱਲ ਤੇ ਜ਼ੋਰ ਦਿੱਤਾ ਕਿ ਸਾਨੂੰ ਪੰਜਾਬੀਆਂ ਨੂੰ ਪੁਸਤਕ ਖਰੀਦ ਕੇ ਪੜ੍ਹਨ

ਦੀ ਆਦਤ ਪਾਉਣੀ ਚਾਹੀਦੀ ਹੈ। ਇਸ ਸਮਾਗਮ ਦੇ ਮੁੱਖ ਮਹਿਮਾਨ ਵਜੋਂ ਪਧਾਰੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਵਾਈਸ-ਚਾਂਸਲਰ ਡਾ. ਜਸਪਾਲ ਨੇ ਆਪਣੇ ਮੁੱਖ ਭਾਸ਼ਣ ਦੌਰਾਨ ਕਿਹਾ ਕਿ ਸਿਰਦਾਰ ਕਪੂਰ ਸਿੰਘ ਪੰਜਾਬੀ ਕੌਮ ਤੇ ਉਚ ਕੋਟੀ ਦੇ ਚਿੰਤਕ ਅਤੇ ਮਹਾਨ ਵਿਦਵਾਨ ਸਨ। ਉਹਨਾਂ ਦਾ ਮੱਤ ਸੀ ਕਿ ਸਿੱਖ ਕੌਮ ਕੋਲ ਆਪਣੀ ਬੌਧਿਕ ਪਰੰਪਰਾ ਹੈ ਜਿਸ ਵਿਚ 'ਸਿਰਦਾਰ' ਕਪੂਰ ਸਿੰਘ ਦਾ ਖ਼ਾਸ ਸਥਾਨ ਹੈ। ਉਹਨਾਂ ਭਰੋਸਾ ਦਿਤਾ ਕਿ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਸਿਰਦਾਰ ਕਪੂਰ ਸਿੰਘ ਦੇ ਸਾਹਿੱਤ ਅਤੇ ਫਿਲਾਸਫੀ ਉਪਰ ਕਾਰਜ ਕਰਨ ਦੀਆਂ ਵਿਉਂਤਾਂ ਘੜੀਆਂ ਜਾਣਗੀਆਂ ਜਿਸ ਨਾਲ ਸਮੁੱਚੇ ਪੰਜਾਬੀ ਸਾਹਿੱਤ ਨੂੰ ਲਾਭ ਹੋਵੇਗਾ। ਸਮਾਗਮ ਦੇ ਪ੍ਰਧਾਨ ਪ੍ਰੋਫੈਸਰ ਕਿਰਪਾਲ ਸਿੰਘ ਬਡੂੰਗਰ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੇ ਸਾਬਕਾ ਪ੍ਰਧਾਨ) ਨੇ ਸਿਰਦਾਰ ਕਪੂਰ ਸਿੰਘ ਦੀ ਸਮੁੱਚੀ ਦੇਣ ਨੂੰ ਪੰਜਾਬੀ ਕੌਮ ਲਈ ਬਹੁਤ ਹੀ ਮੁੱਲਵਾਨ ਕਿਹਾ। ਉਹਨਾਂ ਨੇ ਟਰੱਸਟ ਦੇ ਜਨਰਲ ਸਕੱਤਰ ਸ੍. ਜੈਤੇਗ ਸਿੰਘ ਅਨੰਤ ਨੂੰ ਮੁਬਾਰਕ ਦਿੰਦਿਆਂ ਕਿਹਾ ਕਿ ਉਹਨਾਂ ਦਾ ਯਾਦ ਵਿਚ ਜਿਹੜਾ ਉਪਰਾਲਾ ਟਰੱਸਟ ਵੱਲੋਂ ਕੀਤਾ ਗਿਆ ਹੈ, ਉਸ ਤੋਂ ਪ੍ਰੇਰਣਾ ਲੈਣ ਦੀ ਲੋੜ ਹੈ। ਪੁਸਤਕ ਸਿਰਦਾਰ ਉਪਰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸਾਬਕਾ ਡੀਨ, ਅਕਾਦਮਿਕ ਮਾਮਲੇ ਡਾ. ਤ੍ਰਿਲੋਕ ਸਿੰਘ ਆਨੰਦ ਅਤੇ ਪ੍ਰਿੰਸੀਪਲ ਇੰਦਰਜੀਤ ਸਿੰਘ ਵਾਸੂ (ਫਗਵਾੜਾ) ਨੇ ਖੋਜ ਭਰਪੂਰ ਪਰਚੇ ਪੜ੍ਹੇ ਜਿਨ੍ਹਾਂ ਵਿਚ ਸਿਰਦਾਰ ਕਪੂਰ ਸਿੰਘ ਦੀ ਜ਼ਿੰਦਗੀ, ਅਤੇ ਉਹਨਾਂ ਦੀਆਂ ਲਿਖਤਾਂ ਦੇ ਵਿਹਾਰਕ ਅਤੇ ਸਿੱਧਾਂਤਕ ਪੱਖਾਂ ਉਪਰ ਚਰਚਾ ਕੀਤੀ ਗਈ। ਇਸ ਪੁਸਤਕ ਵਿਚ ਵਿਚਾਰ ਚਰਚਾ ਕਰਨ ਵਾਲੇ ਹੋਰ ਵਿਦਵਾਨਾਂ ਵਿਚ ਪ੍ਰੋ. ਜਗਦੀਸ਼ ਸਿੰਘ ਅੰਮ੍ਰਿਤਸਰ, ਨਾਮਧਾਰੀ ਦਰਬਾਰ ਭੈਣੀ ਸਾਹਿਬ ਦੇ ਸੰਤ ਹਰਪਾਲ ਸਿੰਘ ਸੇਵਕ, ਪ੍ਰੋ. ਹਰਪਾਲ ਸਿੰਘ ਬੰਗਾ, ਪ੍ਰੋ. ਅਵਤਾਰ ਸਿੰਘ ਫਗਵਾੜਾ, ਡਾ ਮਨਜਿੰਦਰ ਸਿੰਘ ਖਡੂਰ ਸਾਹਿਬ ਅਤੇ ਸ੍. ਤਰਲੋਚਨ ਸਿੰਘ ਦੁਪਾਲਪੁਰ ਆਦਿ ਸ਼ਾਮਲ ਹਨ। ਇਸ ਮੌਕੇ ਸ੍ਰੀ ਮਨਮੋਹਨ ਸਿੰਘ ਦਾਊਂ ਨੇ ਸਿਰਦਾਰ ਕਪੂਰ ਸਿੰਘ ਬਾਰੇ ਇੱਕ ਨਜ਼ਮ ਵੀ ਪੜ੍ਹੀ।

ਇਸ ਮੌਕੇ ਸ਼੍ਰੋਮਣੀ ਸਾਹਿੱਤਕਾਰ ਪ੍ਰੋਫੈਸਰ ਕਿਰਪਾਲ ਸਿੰਘ ਕਸੇਲ, ਪ੍ਰਿੰਸੀਪਲ ਗੁਰਮੁਖ ਸਿੰਘ, ਸ੍ਰੀ ਬਲਬੀਰ ਸਿੰਘ ਸੈਣੀ (ਸੰਪਾਦਕ ਸੂਲ ਸੁਰਾਹੀ), ਪ੍ਰਿੰਸੀਪਲ ਵਿਦਵਾਨ ਸਿੰਘ ਸੋਨੀ, ਡਾ. ਸੁਖਦਿਆਲ ਸਿੰਘ,ਡਾ. ਸੁਰਜੀਤ ਸਿੰਘ ਭੱਟੀ, ਡਾ. ਰਾਜਵੰਤ ਕੌਰ ਪੰਜਾਬੀ, ਡਾ.ਹਰਜਿੰਦਰ ਪਾਲ ਸਿੰਘ ਵਾਲੀਆ, ਸ੍ਰੀ ਰਣਜੀਤ ਭਿੰਡਰ, ਕੁਲਵੰਤ ਸਿੰਘ ਨਾਰੀਕੇ, ਮਨਜੀਤ ਪੱਟੀ, ਕੁਲਵੰਤ ਸਿੰਘ ਪੱਤਰਕਾਰ, ਪ੍ਰਿੰਸੀਪਲ ਨਿਰਮਲ ਕੇ ਗੋਇਲ, ਅਲੀ ਰਾਜਪੁਰਾ, ਦਲੀਪ ਸਿੰਘ ਉਪਲ,ਸਤਿੰਦਰ ਸਿੰਘ ਨੰਦਾ, ਡਾ. ਇਕਬਾਲ ਸਿੰਘ, ਜਸਬੀਰ ਸਿੰਘ ਸਿੱਧੂ, ਸਤਵੰਤ ਕੈਂਥ, ਬਾਬੂ ਸਿੰਘ ਰੈਹਲ, ਕਵੀ ਪਰਮਵੀਰ ਸਿੰਘ ਅਮਰਗੜ੍ਹ, ਬਾਬੂ ਸਿੰਘ ਰੈਹਲ ਅਤੇ ਸੋਹਨ ਗੁਪਤਾ ਆਦਿ ਸਮੇਤ ਵੱਡੀ ਗਿਣਤੀ ਵਿਚ ਵਿਦਵਾਨ, ਲੇਖਕ, ਪੱਤਰਕਾਰ ਅਤੇ ਸਰੋਤੇ ਸ਼ਾਮਲ ਸਨ। ਸਮਾਗਮ ਦੇ ਅੰਤ ਵਿਚ ਭਾਈ ਰਣਧੀਰ ਸਿੰਘ ਟਰੱਸਟ, ਲੁਧਿਆਣਾ ਦੀ ਚੇਅਰਪਰਸਨ ਬੀਬੀ ਹਰਸ਼ਰਨ ਕੌਰ ਨੇ ਧੰਨਵਾਦ ਕੀਤਾ।

ਮੰਚ ਸੰਚਾਲਨ ਦੀ ਭੂਮਿਕਾ ਸ਼੍ਰੋਮਣੀ ਲਿਖਾਰੀ ਡਾ. ਦਰਸ਼ਨ ਸਿੰਘ 'ਆਸ਼ਟ' (ਪੰਜਾਬੀ ਯੂਨੀਵਰਸਿਟੀ, ਪਟਿਆਲਾ) ਨੇ ਨਿਭਾਈ।

## ਮਾਤਾ ਬਸੰਤ ਕੌਰ ਜਲੰਧਰ

੧੦੮ ਸਾਲ ਦੀ ਉਮਰ ਭੋਗ ਕੇ ਮਾਤਾ ਬਸੰਤ ਕੌਰ (ਸੁਪਤਨੀ ਸਵ. ਸੰਤ ਹਰਨਾਮ ਸਿੰਘ) ਬਸਤੀ ਬੂਰੇ ਖਾਂ ਜਲੰਧਰ ੪ ਮਈ ੨੦੦੯ ਨੂੰ ਗੁਰੂ ਚਰਨਾਂ ਵਿਚ ਜਾ ਬਿਰਾਜੇ ਹਨ। ਉਹਨਾਂ ਦਾ ਸਸਕਾਰ ਪੂਰਨ ਗੁਰਸਿੱਖ ਰਹੁ ਰੀਤ ਅਨੁਸਾਰ ਕੀਰਤਨ ਕਰਦਿਆਂ ਕਿਸ਼ਨਪੁਰਾ ਸ਼ਮਸ਼ਾਨ ਘਾਟ ਵਿਚ ਕੀਤਾ ਗਿਆ।

ਉਹਨਾਂ ਨਮਿਤ ਪਾਠ ਦਾ ਭੋਗ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਅਨੁਸਾਰ ਮਿਤੀ ੧੩ ਮਈ ੨੦੦੯ ਨੂੰ ਪਾਇਆ ਗਿਆ। ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁਲਾ ਜੀ, ਦਵਿੰਦਰ ਸਿੰਘ ਤਾਰ ਸ਼ੁਹਿਨਾਈ ਅਤੇ ਬਘੇਲ ਸਿੰਘ (ਤਬਲਾ) ਸੰਤ ਬਲਬੀਰ ਸਿੰਘ ਜਲੰਧਰ ਹੋਰਾਂ ਕੀਰਤਨ ਕੀਤਾ। ਭੋਗ ਦੇ ਸਲੋਕ ਮਾਸਟਰ ਦਰਸ਼ਨ ਸਿੰਘ ਜੀ ਨੇ ਪੜ੍ਹੇ। ਸੰਤ ਇੰਦਰ ਸਿੰਘ ਅਲਾਹਬਾਦ ਨੇ ਕਥਾ ਕੀਤੀ। ਪ੍ਰਧਾਨ ਸੁਰਜੀਤ ਸਿੰਘ, ਜਗਦੀਸ਼ ਸਿੰਘ ਵਰਿਆਮ ਅਤੇ ਸੂਬਾ ਬਲਵਿੰਦਰ ਸਿੰਘ ਭੱਲ ਹੋਰਾਂ ਸ਼ਰਧਾਂਜਲੀ ਦਿੰਦਿਆਂ ਮਾਤਾ ਜੀ ਦੇ ਸਫਲ ਗੁਰਸਿੱਖੀ ਜੀਵਨ ਤੇ ਚਾਨਣਾ ਪਾਇਆ। ਸੰਤ ਦੀਪ ਸਿੰਘ ਸਕੱਤਰ ਨੇ ਮੰਚ ਦਾ ਸੰਚਾਲਨ ਕਰਦਿਆਂ ਧੰਨਵਾਦ ਵੀ ਕੀਤਾ। ਧਾਰਮਕ ਸਮਾਜਕ ਕਾਰਜਾਂ ਲਈ ਬੇਅੰਤ ਮਾਇਆ ਅਰਦਾਸ ਕੀਤੀ ਗਈ ਅਤੇ ਲੰਗਰ ਗੁਰੂ ਕਾ ਅਤੁੱਟ ਵਰਤਿਆ।

ਮਾਤਾ ਬਸੰਤ ਕੌਰ ਸ. ਅਮਰੀਕ ਸਿੰਘ ਪੂਰਨ ਸਿੰਘ ਦੀ ਮਾਤਾ ਸਨ ਅਤੇ ਸੰਤ ਜਤਿੰਦਰ ਪਾਲ ਸਿੰਘ ਚਿੰਕਾ, ਸੁਰਿੰਦਰ ਸਿੰਘ, ਦਵਿੰਦਰ ਸਿੰਘ ਦੀ ਸਤਿਕਾਰਤ ਦਾਦੀ ਜੀ ਸਨ।

# ਪ੍ਰਤੀਕਿਰਿਆ

ਬਹੁਤ ਦੇਰੀ ਨਾਲ ਭਾਰਤ ਤੋਂ ਵਾਪਸ ਆ ਕੇ 'ਵਰਿਆਮ' ਦਾ ਅਪ੍ਰੈਲ ਅੰਕ ਪੜ੍ਹਣ ਨੂੰ ਮਿਲਿਆ। 'ਵਰਿਆਮ' ਅੱਜ ਕੱਲ ਬਹੁਤ ਪ੍ਰਸਿੱਧ ਵਿਦਵਾਨਾਂ, ਖੋਜੀ ਸੂਝਵਾਨ ਇਤਿਹਾਸਕਾਰਾਂ ਦੇ ਲੇਖਾਂ ਨਾਲ ਸ਼ਿੰਗਾਰਿਆ ਹੁੰਦਾ ਹੈ ਜੀ ਵਧਾਈ ਅਤੇ ਧੰਨਵਾਦ!

ਵਿਦਵਾਨ ਪ੍ਰੋ. ਤਾਰਾ ਸਿੰਘ ਅਨਜਾਣ ਜੀ ਦਾ ਲੇਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸਿਖਿਆ ਦਰਸ਼ਨ ਬਹੁਤ ਹੀ ਡੂੰਘੀ ਖੋਜ ਅਤੇ ਬੜੇ ਸੰਕੋਚਵੇਂ ਸ਼ਬਦਾਂ ਵਿਚ ਗੂੜਤਾ ਦਾ ਖਜ਼ਾਨਾ ਸੀ ਜੀ।

ਅੰਗਰੇਜ਼ੀ ਸਰਕਾਰ ਨੇ ਭਾਰਤ ਤੇ ਕਬਜ਼ਾ ਜਮਾਉਣ ਤੋਂ ਪਹਿਲਾਂ ਇਥੋਂ ਦੇ ਇਤਿਹਾਸ ਅਤੇ ਇਥੋਂ ਦੀ ਸਭਿਅਤਾ ਬਾਰੇ, ਧਰਮਾਂ ਬਾਰੇ ਗੂਹਿਰਾ ਅਧਿਆਨ ਕੀਤਾ ਸੀ। ਪੰਜਾਬ ਵਿਚ ਕਬਜ਼ਾ ਜਮਾਉਣ ਤੋਂ ਬਾਅਦ ਹੀ ਇਹਨਾਂ ਨੇ ਸਿੱਖਾਂ ਵਿਚ ਪ੍ਰਚਲਤ 'ਗੁਰਮਤਿ ਧਰਮ' ਦਾ ਗਹਿਰਾਈ ਨਾਲ ਅਧਿਆਨ ਕਰਨ ਲਈ ੧੮੫੩ ਈ. ਵਿਚ ਲਾਰਡ ਜਾਹਨ ਲਾਰੈਂਸ ਨੇ ਸਿੱਖਾਂ ਦੇ ਪਤਵੰਤੇ ਲੀਡਰਾਂ ਦੀ ਮੀਟਿੰਗ ਸੱਦੀ ਉਸ ਵਿਚ ਬਾਬਾ ਖੜਕ ਸਿੰਘ ਬੇਦੀ, ਬਾਬਾ ਹਰਕਿਸ਼ਨ ਸਿੰਘ, ਬਾਬਾ ਇਕਬਾਲ ਸਿੰਘ ਅਤੇ ਦੋ ਹੋਰ ਅਪ੍ਰਸਿੱਧ ਸਿੰਘ ਬੁਲਾਏ। ਉਹਨਾਂ ਨੇ ਜੋ ਸੁਝਾਅ ਦਿੱਤੇ ਉਹਨਾਂ ਵਿਚੋਂ ਇਕ ਦੋ ਇਹ ਸੁਝਾਅ ਸਨ : ਸਿੱਖਾਂ ਵਿਚੋਂ ਧਾਰਮਿਕ ਨੇਤਾਗਿਰੀ ਖਤਮ ਕੀਤੀ ਜਾਵੇ ਅਤੇ ਡੇਰਿਆਂ ਨੂੰ ਬੜਾਵਾ ਦਿੱਤਾ ਜਾਵੇ ਉਹਨਾਂ ਵੇਖਿਆ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਅਰੰਭ ਹੋਇਆ ਅੰਦੋਲਨ ਅਗੋਂ ੧੮੫੭ ਈ. ਵਿਚ ਸੰਤ ਖਾਲਸਾ ਦੇ ਰੂਪ ਵਿਚ ਪ੍ਰਗਟ ਹੋਇਆ ਅਤੇ 'ਕੂਕਾ ਸਿੰਘਾਂ ਦੀ ਬਗਾਵਤ' ਦੇ ਨਾਮ ਪ੍ਰਚਲਤ ਹੋਇਆ। ਇਸ ਮੁੜ ਸੁਰਜੀਤ ਕੀਤਾ ਖਾਲਸਾ ਪੰਥ ਦਾ ਪ੍ਰਭਾਵ ਵੇਖ ਕੇ ਹੀ ਇਕ ਵਿਦਵਾਨ ਲਿਖਦਾ ਹੈ : "Nonetheless, schools do suggest that prophetic movements were, and are, common in many different parts of the world. Typically a prophet will clean the people of their evil in order to strength the community at a time of conflict, often through specific purfication rituals."

ਪ੍ਰੋ. ਅਨਜਾਣ ਜੀ ਦੇ ਲੇਖ ਬਾਰੇ ਗੱਲ ਕਰਦਿਆਂ ਦਾਸ ਨੇ ਇਹ ਭੂਮਿਕਾ ਬੰਨਣ ਦੀ ਕੋਸ਼ਿਸ਼ ਕੀਤੀ ਹੈ ਜੀ ਮੁਆਫ ਕਰਨਾ ਜੀ ਇਹ ਦੱਸਣਾ ਜ਼ਰੂਰੀ ਸੀ ਕਿ ਅੰਗਰੇਜ਼ੀ ਰਾਜ ਦੀ ਨੀਂਹ ਜਿਥੇ ਹਥਿਆਰਾਂ, ਅਜੋਕੀ ਸਾਇੰਸੀ ਖੋਜਾਂ ਪ੍ਰਾਪਤੀਆਂ ਨਾਲ ਰੱਖੀ ਗਈ ਉਥੇ ਇਸ ਦੇ ਨੀਂਹ ਦੇ ਪੱਥਰ ਰੱਖਣ ਵਾਲੇ ਮਲਕਾ ਵਿਕਟੋਰੀਆ ਦੇ ਵਿਦਵਾਨ, ਨੀਤੀਵਾਨ ਪੜ੍ਹੇ ਲਿਖੇ, ਪ੍ਰਮੁੱਖ ਆਗੂ ਸਨ ਜਿਵੇਂ ਕਿ ਪ੍ਰੋ. ਅਨਜਾਨ ਜੀ ਦੇ ਲਿਖਿਆ ਹੈ ਕਿ ਲਾਰਡ ਮੈਕਾਲੇ ਦੇ ਸੁਝਾਵਾਂ ਨਾਲ ਲਾਰਡ ਵਿਲਿਅਮ ਬੈਂਟਿੰਗ ਨੇ ੧੮੩੫ ਈ. ਨੂੰ Indian Education Act ਪਾਸ ਕਰ ਅੰਗਰੇਜ਼ੀ ਵਿਦਿਆ ਲਾਜ਼ਮੀ ਅਤੇ ਇਕੋ ਇਕ ਵਿਦਿਆ ਦਾ ਮਾਧਿਅਮ ਬਣਾ ਦਿੱਤਾ। ਇਹ ਸੋਚ ਲਾਰਡ ਜੇਮਜ਼ ਸਟੂਅਰਟ ਮਿਲਜ਼ ਦੀ ਸੀ ਜਿਸ ਭਾਰਤ ਦੇ ਇਤਿਹਾਸ ਦਾ ਅਧਿਆਨ ਕੀਤਾ ਅਤੇ ਖਾਸ ਤੌਰ ਤੇ ਪੰਜਾਬ ਦੇ ਇਤਿਹਾਸ ਬਾਰੇ ਗਹਿਰਾ ਗਿਆਨ ਪ੍ਰਾਪਤ ਕਰਨ ਤੋਂ ਬਾਅਦ ਹੀ ਉਸ ਨੇ ਅੰਗਰੇਜ਼ੀ ਵਿਦਿਆ ਦੀ ਪ੍ਰੋੜਤਾ ਕੀਤੀ। ਉਸ ਦੀ ਨੀਤੀ ਸੀ- "No need to convert anybody's religion convert their Mother Tongue. Aurangzeb was mad. He should not have fought with Guru Gobind Singh. He should have deported him." ਇਸੇ ਨੀਤੀ ਦੇ ਆਧਾਰ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕੀਤਾ ਗਿਆ। ਉਹਨਾਂ ਤੋਂ ਬਾਅਦ ਵਿਚ ਬਹੁਤ ਸਾਰੇ ਆਜ਼ਾਦੀ ਦੇ ਪਹਿਰੇਦਾਰ ਨੇਤਾਵਾਂ ਨੂੰ ਜਲਾਵਤਨੀ ਦੀਆਂ ਹੀ ਸਜ਼ਾਵਾਂ ਦਿੱਤੀਆਂ ਗਈਆਂ ਸਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਿਸ ਦ੍ਰਿੜਤਾ ਨਾਲ ਅੰਗਰੇਜ਼ੀ ਵਿਦਿਆ ਦੀ ਚਾਲ ਦਾ ਮੁਕਾਬਲਾ ਕੀਤਾ ਅਤੇ ਹੁਕਮਨਾਮੇ ਜਾਰੀ ਕੀਤੇ; ਅੰਗਰੇਜ਼ੀ ਫਲਾਸਫਰਾਂ ਦੀ ਚਾਲ ਨੂੰ ਸਮਝਦਿਆਂ ਹੀ, ਸਤਿਗੁਰੂ ਜੀ ਨੇ ਮਾਤ-ਭਾਸ਼ਾ ਸਿਖਿਆ ਤੇ ਖਾਸ ਜ਼ੋਰ ਦਿੱਤਾ, "ਸਭ ਕੁੜੀ ਮੁੰਡੇ ਨੂੰ ਅਖਰ ਪੜਾਇ ਦੇਣੇ ਗੁਰਮੁਖੀ।" ਹੁਕਮਨਾਮਾ ਇਸੇ ਕਰਕੇ ਹੀ ਸ੍ਰੀ ਸਤਿਗੁਰੂ ਜੀ ਨੇ ਅੰਗਰੇਜ਼ੀ ਸਕੂਲਾਂ ਅਤੇ ਅੰਗਰੇਜ਼ੀ ਵਿਦਿਆ ਦਾ ਬਾਈਕਾਟ ਕੀਤਾ ਅਤੇ ਧਰਮ ਸਲਾਵਾਂ ਵਿਚ ਬਚੇ ਬਚੀਆਂ ਨੂੰ ਗੁਰਮੁਖੀ ਅਤੇ ਗੁਰਬਾਣੀ ਪੜਾਉਣੀ ਸ਼ੁਰੂ ਕੀਤੀ। ੧੮੬੪ ਈ. ਦੀਵਾਨ ਬੂਟਾ ਮੱਲ ਨੂੰ ਸ. ਬੂਟਾ ਸਿੰਘ ਖਾਲਸਾ ਸਜਾ "ਆਫਤਾਬ ਪ੍ਰੈਸ" ਲਾਹੌਰ ਲਾ ਕੇ ਦਿੱਤਾ ਜਿਥੋਂ ਪਹਿਲੀ ਵਾਰ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਛਪਵਾਈ ਇਸ ਤੋਂ ਪਹਿਲਾਂ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਦਾ ਸਰੂਪ ਛਾਪੇ-ਖਾਨੇ ਵਾਲਾ ਨਹੀਂ ਸੀ ਮਿਲਦਾ ਇਹ ਇਤਿਹਾਸ ਵਿਚ ਸ੍ਰੀ ਸਤਿਗੁਰੂ ਜੀ ਦੀ ਬਹੁਤ ਵੱਡੀ ਦੇਣ ਹੈ; ਗੁਰਸਿੱਖਾਂ ਨੂੰ ਗੁਰਬਾਣੀ ਨਾਲ ਜੋੜਨ ਦਾ ਯਤਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਅਪਾਰ ਕ੍ਰਿਪਾ ਸਦਕਾ ਹੀ ਹੋਇਆ। ਜਿਸ ਨੂੰ ਅੰਗਰੇਜ਼ ਨਹੀਂ ਸੀ ਬਰਦਾਸ਼ਤ ਕਰ ਸਕਦਾ ਉਨਾਂ ਨੇ ਜਰਮਨੀ ਦੇ ਵਿਦਵਾਨ "ਟਰੰਪ" ਨੂੰ ਸਾਲ ਦੇ ੧੨੦੦੦ ਪੌਂਡ ਦੇਣੇ ਕਰਕੇ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਟੀਕਾ ਅੰਗਰੇਜ਼ੀ ਵਿਚ ਕਰਵਾਇਆ। ਆਪ ਜੀ ਪਾਸ ਸਨਿਮਰ ਅਰਜ ਹੈ ਕਿ ਆਪ ਜੀ ਇਸੇ ਤਰ੍ਹਾਂ

ਵਿਦਵਾਨ ਸਜਨਾਂ ਦੀਆਂ ਲਿਖਤਾਂ ਛਾਪਦੇ ਰਿਹਾ ਕਰੋ ਜੀ ਸ੍ਰੀ ਸਤਿਗੁਰੂ ਜੀ ਦੇ ਪਵਿੱਤਰ ਚਰਨਾਂ ਅਰਦਾਸ ਹੈ ਕਿ ਆਪ ਜੀ ਨੂੰ ਦੇਹ ਦੀ ਅਰੋਗਤਾ ਅਤੇ ਵਰਿਆਮ ਨੂੰ ਚੜ੍ਹਦੀ ਕਲਾ ਬਖਸ਼ਣ ਜੀ।

*—ਸੁਰਜੀਤ ਸਿੰਘ ਜੀਤ*
*ਲੰਡਨ*

ਵਰਿਆਮ ਦਾ ਮਈ ੨੦੦੯ ਅੰਕ ਪ੍ਰਾਪਤ ਹੋਇਆ ਹੈ। ਪ੍ਰੋ. ਗੁਰਭਜਨ ਸਿੰਘ ਗਿੱਲ ਨੇ ਹਰਨੇਕ ਸਿੰਘ ਘੜੂੰਆਂ ਦੀ ਪੁਸਤਕ 'ਉੱਠ ਗਏ ਗਵਾਂਢੋਂ ਯਾਰ' ਬਾਰੇ ਜਾਣਕਾਰੀ ਬੜੇ ਰੌਚਿਕ ਤੇ ਵਿਲੱਖਣ ਢੰਗ ਨਾਲ ਮੁਹੱਈਆ ਕੀਤੀ ਹੈ, ਜਿਸ ਦੀ ਤਾਰੀਫ਼ ਕਰਨੀ ਬਣਦੀ ਹੈ। 'ਚੰਗੇ ਨਹੀਂ ਆਸਾਰ' ਵਿਚ ਵਰਿਆਮ ਜੀ ਨੇ ਗੁਆਂਢੀ ਮੁਲਕ ਪਾਕਿਸਤਾਨ ਦੀ ਮੌਜੂਦਾ ਸਥਿਤੀ ਬਾਰੇ ਚਿੰਤਾ ਪ੍ਰਗਟ ਕੀਤੀ ਹੈ। ਸੁਰਜੀਤ ਪਾਤਰ ਤੇ ਚਰਨ ਸੀਚੇਵਾਲਵੀ ਦੀਆਂ ਕਵਿਤਾਵਾਂ ਭਾਵਪੂਰਤ ਹਨ। ਹੋਰ ਕਾਵਿ-ਰਚਨਾਵਾਂ ਵੀ ਮਿਆਰੀ ਹਨ। ਪਰਚੇ ਦੀ ਦਿੱਖ ਖ਼ੂਬ ਹੈ। ਇਹ ਸ. ਜਗਦੀਸ਼ ਸਿੰਘ ਵਰਿਆਮ ਦੀ ਹਿੰਮਤ ਅਤੇ ਸੂਝਬੂਝ ਦਾ ਸਦਕਾ ਹੀ ਹੈ ਕਿ ਮੰਨੇ ਪ੍ਰਮੰਨੇ ਲੇਖਕ ਇਸ ਪਰਚੇ ਨਾਲ ਜੁੜੇ ਹੋਏ ਹਨ। ਪ੍ਰੋ. ਸੁਲੱਖਣ ਮੀਤ ਦੀ ਸ਼ਰੀਕੇ -ਹਯਾਤ ਬੀਬੀ ਮਲਕੀਤ ਕੌਰ ਦੇ ਅਕਾਲ ਚਲਾਣੇ ਉਪਰ ਪੰਜਾਬੀ ਸਾਹਿਤ ਸਭਾ ਫ਼ਰੀਦਕੋਟ ਵੱਲੋਂ ਸ਼ਰਧਾਂਜਲੀ ਭੇਟ ਕਰਦਾ ਹਾਂ।

*—ਨਵਰਾਹੀ ਘੁਗਿਆਣਵੀ*
*ਪ੍ਰਧਾਨ, ਪੰਜਾਬੀ ਸਾਹਿਤ ਸਭਾ, ਫ਼ਰੀਦਕੋਟ।*

'ਵਰਿਆਮ' ਮੈਨੂੰ ਲਗਾਤਾਰ ਮਿਲ ਰਿਹਾ ਹੈ। ਧੰਨਵਾਦ! ਮਈ-ਅੰਕ ੨੦੦੯ 'ਚ ਮੇਰੀਆਂ ਕਵਿਤਾਵਾਂ ਛਾਪਣ ਲਈ ਤੁਹਾਡਾ ਹਾਰਦਿਕ ਸ਼ੁਕਰੀਆ। ਤੁਸੀਂ ਇਸ ਰਸਾਲੇ ਨੂੰ ਆਪਣੀ ਮਿਹਨਤ, ਚੋਣ ਅਤੇ ਸੰਪਰਕ ਨਾਲ ਬਹੁਤ ਹੀ ਮਿਆਰੀ ਬਣਾ ਦਿੱਤਾ ਹੈ। ਇਸ ਸ਼ੋਭਨੀਕ ਸੰਪਾਦਨਾ ਲਈ ਤੁਸੀਂ ਵਧਾਈ ਦੇ ਪੂਰੇ ਹੱਕਦਾਰ ਹੋ। ਪਾਠਕਾਂ ਨੂੰ ਪਰਚੇ ਦੀ ਉਡੀਕ ਰਹਿੰਦੀ ਹੈ। ਦਿਨ-ਬਦਿਨ ਪਰਚੇ ਦੀ ਦਿੱਖ ਅਤੇ ਸਮੱਗਰੀ ਵਿਚ ਨਿਖਾਰ ਆਇਆ ਹੈ। ਤੁਹਾਡੀ ਕਾਰਜਸ਼ੀਲਤਾ ਨੂੰ ਮੈਂ ਸਜਦਾ ਕਰਦਾ ਹਾਂ। ਨਾਮਧਾਰੀ ਦੇਣ ਅਨੂਠੀ ਹੈ।

*—ਮਨਮੋਹਨ ਸਿੰਘ ਦਾਊਂ*
*# ੨੮੦ ਫ਼ੇਜ਼ ੬-ਮੁਹਾਲੀ*
*(ਪੰਜਾਬ)-੧੬੦੦੫੫*

'ਵਰਿਆਮ' ਦੇ ਆਪਣੇ ਕੁਝ ਗੁਣ ਹਨ ਜਿਸ ਕਰਕੇ ਇਹਦੀ ਉਡੀਕ ਰਹਿੰਦੀ ਹੈ। ਇਹ ਜਦ ਮਿਲਦਾ ਹੈ ਤਾਂ ਸੁਭਾਇਕੀ ਪਤਾ ਚਲ ਜਾਂਦਾ ਹੈ ਕਿ ਨਵਾਂ ਮਹੀਨਾ ਆਰੰਭ ਹੋ ਗਿਆ ਹੈ। ਨੇਮ ਵਿਚ ਚਲਣਾ, ਇਕ ਤਪਸਿਆ ਹੈ। ਦੂਜਾ ਇਹਦੇ ਵਿਚ ਛਪੀਆਂ ਤਸਵੀਰਾਂ ਅੱਖਰਾਂ ਨਾਲੋਂ ਜ਼ਿਆਦਾ ਕਹਿ ਲੈਂਦੀਆਂ ਹਨ। ਤਸਵੀਰ 'ਇਕ ਛਿਣ' ਦਾ ਸੱਚ ਹੁੰਦੀ ਹੈ। ਸੱਚ ਨੂੰ ਮਿਲਣਾ, ਜਿਥੇ ਮੈਂ ਹਾਜ਼ਰ ਹੀ ਨਹੀਂ ਇਕ ਵੱਖਰਾ ਅਨੁਭਵ ਦੇ ਦੇਂਦਾ ਹੈ।

*—ਜਗਤਾਰ ਜੀਤ, ਦਿੱਲੀ*

## ਸੱਚ ਦਾ ਸਾਥੀ

ਇੱਕ ਸਾਧਾਰਣ ਜਿਹੀ ਦਿਖਣ ਵਾਲੀ ਅਸਾਧਾਰਨ ਕਿਤਾਬ ਜੋ ਨਵੀਆਂ ਕਰੂੰਬਲਾਂ ਨੂੰ ਪੁਰਾਣੇ ਪੁਰਨਿਆਂ ਨਾਲ ਇਕਮਿਕ ਕਰਨ ਵਿਚ ਹਮੇਸ਼ਾ ਬੰਨ੍ਹ ਬਣੇਗੀ।

ਸ੍ਰ. ਸਾਧੂ ਸਿੰਘ ਕਿਸਾਨ ਜੀ (ਬਾਪੂ ਜੀ) ਦੀਆਂ ਲਿਖਤਾਂ ਅਗੇ ਵੀ ਮਾਸਿਕ ਵਰਿਆਮ ਵਿਚ ਪੜ੍ਹੀਆਂ ਨੇ, ਉਹ ਸਰਲ ਤੇ ਸਿੱਧੀਆਂ ਦਿਲਾਂ ਵਿਚ ਉਤਰ ਜਾਣ ਨੂੰ ਕਰਦੀਆਂ ਨੇ। ਇਹ ਕਿਤਾਬ ਵੀ ਉਸੇ ਤਰੀਕੇ ਦਿਮਾਗੀ ਜੰਤਰ-ਮੰਤਰ ਵਿਚ ਪਰਿਵਾਰਕ ਬੂਟੇ, ਕਥਨੀ, ਕਰਨੀ ਤੇ ਸਮੇਂ ਬਾਰੇ ਦੱਸਦੀ ਹੀ ਨਹੀਂ ਸਗੋਂ ਦਸਤਾਵੇਜ਼ ਲਗਦੀ ਹੈ। ਇਸ ਕਿਤਾਬ ਰਾਹੀਂ ਬਾਪੂ ਜੀ ਨੇ ਆਪਣੇ ਸਾਹਿਤਕਾਰ ਅਤੇ ਅਤਿ ਨਜ਼ਦੀਕੀ ਦੋਸਤ, ਪਿਤਾ ਜੀ ਨੂੰ ਹੀ ਯਾਦ ਨਹੀਂ ਕੀਤਾ ਬਲਕਿ ਹੋਰ ਵੀ ਬਹੁਤ ਸਾਰੇ ਸੰਤਾਂ, ਜਥੇਦਾਰਾਂ, ਲਿਖਾਰੀਆਂ, ਸਾਹਿਤਕਾਰਾਂ, ਅਤੇ ਫਨਕਾਰਾਂ ਨੂੰ ਵੀ ਥਾਂ ਦੇ ਕੇ, ਭਾਵੇ ਆਪ ਸਕੂਲੋਂ ਵਿਸਰੇ ਪਰ ਵਿਸਰਨੋਂ ਬਚਾਇਆ ਹੈ।

ਇਸ ਕਿਤਾਬ ਰਾਹੀਂ ਨਾ ਸਿਰਫ਼ ਸੱਚੀ-ਸੁੱਚੀ ਕਿਰਤ ਕਰਨ ਵਾਲੇ ਨਿਡਰ, ਅਣਖੀਲੇ ਤੇ ਰੁਆਬਦਾਰ ਪਰਿਵਾਰ ਨਾਲ ਜਾਣ ਪਛਾਣ ਹੁੰਦੀ ਹੈ। ਸਗੋਂ ਇਹ ਵੀ ਪਕਿਆਂ ਹੁੰਦਾ ਹੈ ਕਿ ਇਹ ਸਿਰਫ ਗੱਲ ਹੀ ਨਹੀਂ ਕਿ ਨਾਮਧਾਰੀ ਝੂਠ ਨਹੀਂ ਬੋਲਦੇ ਬਲਕਿ ਇਹਨੂੰ ਪਰਤੱਖ ਕਰਕੇ ਵੀ ਦਿਖਾਉਣ ਦੀ ਹਿੰਮਤ ਰੱਖਣ ਵਾਲੇ ਸਤਿ ਬਚਨੀ ਪਰਿਵਾਰ ਵਧਦੇ ਫੁਲਦੇ ਤੇ ਆਪਣਾ ਰਸੂਖ ਹਰ ਸਮੇਂ ਰੱਖਣ ਦੀ ਸਮਰਥਾ ਰਖਦੇ ਹਨ।

ਮੈਂ ਮਾਸਟਰ ਅਮਰੀਕ ਸਿੰਘ ਜੀ ਦਾ ਬਹੁਤ ਸ਼ੁਕਰ ਗੁਜ਼ਾਰ ਹਾਂ ਜਿਹਨਾਂ ਆਪਣੀ ਕਿਤਾਬ ਦੇਣ ਤੋਂ ਬਾਅਦ ਪਹਿਲੀ ਮੁਲਾਕਾਤ ਤੇ ਹੀ ਪੁਛ ਲਿਆ ਕਿ ਰਾਣੇ ਤੂੰ 'ਦੋ ਵਾਰ ਵਾਗਿਓਂ ਪਾਰ' ਪੜ੍ਹੀ ਹੈ ? ਮੈਂ ਉਹ ਕਿਤਾਬ ਤਾਂ ਆਉਂਦੇ ਦਿਨਾਂ ਵਿਚ ਪੜ੍ਹਾਗਾਂ, ਪਰ 'ਸੱਚ ਦਾ ਸਾਥੀ' ਇਸੇ ਡਰੋ ਛੇਤੀ ਹੀ ਸ਼ੁਰੂ ਕਰ ਲਈ ਕਿਉਂਕਿ ਬਜ਼ੁਰਗਾਂ ਤੋਂ ਆਸ਼ੀਰਵਾਦ ਲੈਣੇ ਚਾਹੀਦੇ ਹਨ, ਨਾ ਕਿ ਉਲ੍ਹਾਮੇ ਤੇ, ਉਸ ਝਿੜਕ ਦਾ ਫਾਇਦਾ ਇਹ ਹੋਇਆ ਕਿ ਇਸ ਸਾਹਿਤਕਾਰ ਦੀ ਵਿਰਾਸਤ ਕਿਸ ਤਰ੍ਹਾਂ ਤੀਜੀ ਪੀੜ੍ਹੀ ਨਿਭਾਉਂਦੀ ਹੈ, ਦੇਖਿਆ, ਪੜ੍ਹਿਆ।

ਅੰਤ 'ਚ ਮੈਂ ਬਾਪੂ ਜੀ ਦਾ ਅਤਿ ਧੰਨਵਾਦੀ ਹੈ ਜਿਹਨਾਂ ਆਪਣੇ ਸ਼ਬਦਾਂ 'ਚ ਇਹੋ ਜਿਹੇ ਸਰਲ ਤੇ ਸਪਸ਼ਟ ਰੰਗ ਭਰੇ ਕਿ ਮੇਰੇ ਵਰਗੇ ਨੂੰ ਵੀ ਸਤਿਗੁਰੂ ਪਰਤਾਪ ਸਿੰਘ ਜੀ ਪਰਤੱਖ ਦਰਸ਼ਨ ਦਿੰਦੇ ਲੱਗਦੇ ਹਨ ਤੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਅਤਿ ਜ਼ਰੂਰੀ ਬਚਨ ਯਾਦ ਹੋ ਆਉਂਦੇ ਹਨ।

*—ਤੇਜਵੰਤ ਸਿੰਘ ਸੰਧੂ (ਰਾਣਾ)*
*੨-੪-੨੦੦੯*



ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਦੇ ਵਾਈਸ ਚਾਂਸਲਰ ਡਾ. ਮਨਜੀਤ ਸਿੰਘ ਕੰਗ, ਗੁਰਭਜਨ ਗਿੱਲ ਦੇ ਕਾਵਿ ਸੰਗ੍ਰਹਿ 'ਬੋਲ ਮਿੱਟੀ ਦਿਆ ਬਾਵਿਆ' ਦਾ ਚੌਥਾ ਐਡੀਸ਼ਨ ਰਿਲੀਜ਼ ਕਰਕੇ ਪਹਿਲੀ ਕਾਪੀ ਪੀ.ਏ.ਯੂ. ਪ੍ਰਬੰਧਕੀ ਬੋਰਡ ਦੇ ਮੈਂਬਰ ਡਾ: ਬਲਦੇਵ ਸਿੰਘ ਬੋਪਾਰਾਏ ਨੂੰ ਭੇਟ ਕਰਦੇ ਹੋਏ।



ਮਹਾਰਾਜਾ ਜੱਸਾ ਸਿੰਘ ਰਾਮਗੜੀਆ ਦਿਵਸ ਮਿਤੀ ੧੯ ਅਪ੍ਰੈਲ ੨੦੦੯ ਨੂੰ ਗੁਰਦੁਆਰਾ ਨੌਵੀਂ-ਪਾਤਸ਼ਾਹੀ, ਗੁਰੂ ਤੇਗ ਬਹਾਦਰ ਨਗਰ ਜਲੰਧਰ ਵਿਚ ਮਨਾਇਆ ਗਿਆ। ਇਸ ਅਵਸਰ ਤੇ ਸ. ਬੇਅੰਤ ਸਿੰਘ ਸਰਹੱਦੀ ਸੰਪਾਦਕ ਸਿਮਰਨ (ਧੁਰ ਖੱਬੇ) ਅਤੇ ਸ. ਜਗਦੀਸ਼ ਸਿੰਘ ਸੰਪਾਦਕ ਵਰਿਆਮ ਯਾਦਗਾਰੀ ਕਲੰਡਰ ਰੀਲੀਜ਼ ਕਰਦੇ ਹੋਏ। ਨਾਲ ਹਨ ਸ. ਜਗਜੀਤ ਸਿੰਘ ਗਾਬਾ ਅਤੇ ਹੋਰ ਨੇਤਾ।



ਜਥੇਦਾਰ ਗੁਰਦੇਵ ਸਿੰਘ ਪ੍ਰਧਾਨ ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਆ ਜਨਮ ਦਿਵਸ ਕਮੇਟੀ, ਸ. ਜਗਦੀਸ਼ ਸਿੰਘ ਵਰਿਆਮ ਨੂੰ ਸਨਮਾਨਿਤ ਕਰਦੇ ਹੋਏ।



ਮਾਸਟਰ ਅਮਰੀਕ ਸਿੰਘ ਜੀ ਦੀ ਕਾਵਿ ਪੁਸਤਕ ਗੁਰ ਗੀਤਾਂਜਲੀ ਰੀਲੀਜ਼ ਕਰਦੇ ਹੋਏ ਖੱਬਿਓਂ ਹਰਭਜਨ ਸਿੰਘ ਰਾਜਾ, ਲਖਵਿੰਦਰ ਸਿੰਘ ਬਾਜਵਾ, ਰਣਜੀਤ ਕੌਰ ਜੀਤ, ਜਸਵਿੰਦਰ ਸਿੰਘ ਭਿੰਡਰ, ਡਾ. ਦਰਸ਼ਨ ਸਿੰਘ, ਡਾ. ਜੀ. ਡੀ ਚੌਧਰੀ, ਸੁਰਿੰਦਰ ਕੰਬੋਜ, ਮਾ. ਅਮਰੀਕ ਸਿੰਘ, ਬੇਅੰਤ ਸਿੰਘ ਸੇਖਲ, ਗਿਆਨੀ ਰਘਬੀਰ ਸਿੰਘ ਅਤੇ ਭਾਟੀਆ ਸਾਹਿਬ। ਇਹ ਪੁਸਤਕ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੁਰਗੱਦੀ ਦੀ ਅਰਧ ਸ਼ਤਾਬਦੀ ਨੂੰ ਸਮਰਪਿਤ ਹੈ।

Registered No. PB 0016 (2009-2011) **WARIAM** Ladowali Road, Jalandhar- 144001
Regd. RNI No. 26453/75 **June 2009**



ਸਤਿਗੁਰੂ ਜਗਜੀਤ ਸਿੰਘ ਗੁਰਗੱਦੀ ਅਰਧ ਸ਼ਤਾਬਦੀ ਸਮਾਗਮ ਜਲੰਧਰ। ਨੌਜਵਾਨ ਜਥੇਦਾਰ ਗੁਰਦੇਵ ਸਿੰਘ ਦਾ ਨੌਜਵਾਨ ਸਾਥੀਆਂ ਸਹਿਤ ਦੀਵਾਨ



ਸਮਾਗਮ ਸਮੇਂ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜੱਥੇ ਦੀਆਂ ਅਹੁਦੇਦਾਰ ਲਖਬੀਰ ਕੌਰ ਪ੍ਰਧਾਨ ਜਲੰਧਰ, ਬੀਬੀ ਸੁਖਜੀਤ ਕੌਰ ਕੇਂਦਰੀ ਪ੍ਰਧਾਨ, ਰੁਪਿੰਦਰ ਕੌਰ ਸਕੱਤਰ ਜਲੰਧਰ ਅਤੇ ਅਮਰਜੀਤ ਕੌਰ ਕੇਂਦਰੀ ਖਜ਼ਾਨਚੀ।



ਨਾਮਧਾਰੀ ਵਿਦਿਅਕ ਜੱਥਾ ਅਤੇ ਸੰਗਤ ਦੀ ਸਾਂਝੀ ਗਰੁੱਪ ਫੋਟੋ।

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 0181-2222543, ਨਿਵਾਸ : 0181-2456289